# ਪੰਖੜੀਆਂ





ਅਮਰੀਕ ਸਿੰਘ





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

੧ ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਪੰਖੜੀਆਂ

ਅਮਰੀਕ ਸਿੰਘ

ਪ੍ਰਕਾਸ਼ਕ :
ਨਾਮਧਾਰੀ ਸਾਹਿਤ ਸਭਾ
ਸ੍ਰੀ ਜੀਵਨ ਨਗਰ, (ਹਿਸਾਰ)

# ਪੰਖੜੀਆਂ ਦੇ ਮੂਲ ਬਾਰੇ

ਪੰਖੜੀਆਂ ਦਾ ਰਚਨਹਾਰ ਅਮਰੀਕ ਸਿੰਘ, ਮੈਂ ਜਦ ਵੀ ਵੇਖਦਾ ਹਾਂ ਤਾਂ ਮੈਨੂੰ ਹਜ਼ਰਤ ਈਸਾ ਦੀ ਯਾਦ ਆ ਜਾਂਦੀ ਹੈ। ਬੀਬਾ ਜਿਹਾ, ਕਮਾਇਆ ਹੋਇਆ ਚੇਹਰਾ, ਲਾਲ ਭੂਰੀ ਭਾਹ ਮਾਰਦੀ ਦਰਮਿਆਨੀ ਦਾਹੜੀ, ਕੁਛ ਸ਼ਰਮਾਕਲ ਅੱਖਾਂ—ਪਰ ਕਦੇ ਕਦੇ ਡਾਢੀ ਚਮਕ ਨਾਲ ਜਗਮਗਾਂਦੀਆਂ। ਢਿਲਕਵੀਂ ਜਿਹੀ ਪਗੜੀ ਜਿਵੇਂ ਉਹਦੇ ਵਿਚਾਰ ਮੰਡਲ ਤੋਂ ਜਾਣੂ ਕਰਵਾਂਦੀ ਜਾਪਦੀ ਹੈ। ਮੈਂ ਉਹਨੂੰ ਰੂਪਕ ਪਖੋਂ ਹੀ ਮਸੀਹ ਨਾਲ ਨਹੀਂ ਤੁਲਵਾਂਦਾ ਉਹਦੇ ਅੰਦਰ ਦੀ ਨਿਰਮਲਤਾ, ਸਰਲਤਾ, ਸਾਦਗੀ ਤੇ ਪਿਆਰ ਭਰਪੂਰਤਾ ਵੀ ਮਸੀਹੀ ਸਿਫਤਾਂ ਨਾਲ ਵਾਰਾ ਖਾਂਦੀ ਹੈ। ਉਹਨੂੰ ਰੁੱਸਣਾ ਤਾਂ ਆਉਂਦਾ ਹੈ ਪਰ ਲੜਨਾ ਨਹੀਂ। ਆਪ ਤਾਂ ਕਈ ਵੇਰ ਕਿਸੇ ਸਾਧਾਰਨ ਗਲੋਂ ਹੀ ਰੁਸ ਪਏਗਾ ਪਰ ਜੇ ਪਤਾ ਲੱਗ ਜਾਇ ਕਿ ਕੋਈ ਉਹਦਾ ਮਿਤਰ ਪਿਆਰਾ ਜਾਂ ਰਿਸ਼ਤੇਦਾਰ ਉਹਦੇ ਨਾਲ, ਉਹਦੇ ਪ੍ਰਵਾਰ ਦੇ ਜੀਆਂ ਨਾਲ—ਸੁਖ ਨਾਲ ਅਜੇ ਤੱਕ ਉਹਦਾ ਦਾਦਾ ਜੀਵਨ-ਰੱਸ ਪ੍ਰਾਪਤ ਕਰ ਰਿਹਾ ਹੈ—ਲੜ ਪਿਆ ਹੈ ਜਾਂ ਉਹ ਕਿਸੇ ਨਾਲ ਡਾਂਗਾਂ ਸੋਟਿਆਂ ਤਕ ਵੀ ਅਪੜ ਪਏ ਹਨ, ਤਾਂ ਮੁਖਾਲਿਫ ਦੇ

ਘਰ ਜਾ ਕੇ ਵੀ ਮਨਾਣ ਦੀ ਕੋਸ਼ਿਸ਼ ਕਰਦਾ ਹੈ ਤੇ ਕਿਸੇ ਵਿਰੋਧੀ ਪਾਸ ਜਾ ਕੇ ਸੁੱਚੇ ਮਨ ਦੇ ਹੰਝੂ ਕੁਰਬਾਨ ਕਰਨੇ, ਸਾਧਾਰਨ ਦਿਲ ਦੀ ਅਵਸਥਾ ਨਹੀਂ।

ਉਹ ਇਕ ਅਜੇਹਾ ਆਤਸ਼ਬਾਜ਼ੀ- ਅਨਾਰ ਹੈ ਕਿ ਉਸਨੂੰ ਪਲੀਤਾ ਦਿਤਿਆਂ ਲਤੀਫੀਆਂ ਦੀ ਬਹੁਰੰਗਤਾਂ ਦੀਆਂ ਚਿਨਗਾੜੀਆਂ ਦੀ ਇਕ ਅਟੁਟ ਲਹਿਰ ਜਾਰੀ ਹੋ ਜਾਂਦੀ ਹੈ। ਫਿਰ ਉਸ ਨੂੰ ਵਕਤ ਦੀ ਕਦਰ ਭੁਲ ਜਾਂਦੀ ਹੈ। ਵਡੇ ਛੋਟੇ ਦੀ ਪਛਾਂਣ ਓਝਲ ਹੋ ਜਾਂਦੀ। ਸੱਤ-ਅਸੱਤ ਦੀ ਵਿਚਾਰ ਵੀ ਗੁਆਚ ਜਾਂਦੀ ਹੈ। ਇਕੋ ਚੀਜ਼ ਸਾਹਮਣੇ ਰਹਿੰਦੀ ਹੈ : ਲਤੀਫਾ... ਲਤੀਫਾ... ਲਤੀਫਾ...।

ਤੇ ਸਚ ਪੁਛੋ ਤਾਂ ਉਹਦੀ ਜ਼ਿੰਦਗੀ ਵੀ ਇਕ ਲਤੀਫਾ ਹੈ। ਅਣਛਾਵੇਂ ਬੋਹੜਾਂ ਥੱਲੇ ਨਵਾਂ ਪੌਦਾ ਕਿਵੇਂ ਪਣਪੇ ? ਉਹਨੂੰ ਕਿੰਨਾ ਕੁਛ ਲੁਕਾ ਛਿਪਾ ਕੇ ਕਰਨਾ ਪੈਂਦਾ ਹੈ–ਤੇ ਕਿੰਨੇ ਕੁਝ ਲਈ ਉਹ ਵੰਨ ਸੁਵੰਨੇ ਮਨਾਉ ਢੰਗ ਵਰਤਦਾ ਹੈ। ਉਸ ਨੇ ਪੇਸ਼ੇ ਦੇ ਤੌਰ ਤੇ, ਦਸਵੀਂ ਪੜ੍ਹਨ ਤੋਂ ਬਾਦ, ਕਿੰਨੀਆਂ ਹੀ ਚੀਜ਼ਾਂ ਅਪਣਾਈਆਂ ਹਨ, ਕਦੇ ਉਹ ਸਰਵੇਅਰ ਰਿਹਾ ਹੈ, ਕਦੇ ਟਰੈਕਟਰ ਡਰਾਈਵਰ, ਕਦੇ ਏਸ ਧਾਨ ਲਾਉਣ ਲਈ ਭਾਦਰੋਂ ਦੀਆਂ ਲੂਹ ਨੂਹ ਕਰਨ ਵਾਲੀਆਂ ਧੁਪਾਂ ਵਿਚ ਨੰਗੇ ਪਿੰਡੇ ਲਾਘਾਂ ਪੁਟ ਲਈਆਂ ਹਨ ਤੇ ਕਦੇ ਉਸ ਵਿਹਲਿਆਂ ਬੈਠਕੇ ਮਖੀਆਂ ਉਡਾਣ ਦੀ ਪ੍ਰੈਕਟਿਸ ਕੀਤੀ ਹੈ। ਪਰ ਅੱਜ ਉਹ ਸ੍ਰੀ ਜੀਵਨ ਨਗਰ, ਨਾਮਧਾਰੀ ਮਹਾਵਿਦਿਆਲੇ ਦਾ ਇਕ ਸ਼ਾਨਦਾਰ ਟੀਚਰ ਅਤੇ ਨਾਲ ਹੀ ਬ੍ਰਾਂਚ ਪੋਸਟ ਮਾਸਟਰ ਹੈ। ਪ੍ਰਤੀਤ ਹੁੰਦਾ ਹੈ ਕਿ ਜਿਸ ਫੰਨ ਦੇ ਵੀ ਅੱਗੇ ਜਾਂ ਪਿਛੇ ਮਾਸਟਰ ਲਗਦਾ ਹੈ, ਉਹ ਅਮਰੀਕ ਸਿੰਘ ਲਈ ਅਪਣਾਣਾ ਲਾਜ਼ਮੀ ਹੈ। ਉਹ ਅਜੇ ੩੫ ਸਾਲ ਦੀ ਆਯੂ ਦਾ ਹੈ।

ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦਾ ਉਹ ਇਕ ਚਮਕਦਾਰ ਰੁਕਨ ਹੈ। ਸਭਾ ਨੇ ਇਸ ਸਾਲ ਵਿਚ ਉਸਨੂੰ ਆਪਣਾ ਪ੍ਰੈਜ਼ੀਡੈਂਟ ਚੁਣਿਆਂ ਹੈ ਜਦੋਂ ਪਿਛਲੇ ਸਾਲਾਂ ਵਿਚ ਉਹ ਸਭਾ ਦਾ ਤਾਲਮੇਲ ਸਕਤ੍ਰ ਸੀ।

ਉਹਦੀ ਕਵਿਤਾ ਬਾਰੇ ਇਹ ਹੈ ਕਿ ਇਸ ਤੇ ਉਸਨੂੰ ਜ਼ੋਰ ਨਹੀਂ ਲਾਣਾ ਪੈਂਦਾ। ਜਦੋਂ ਕਿਤੇ ਕਵਿਤਾ ਉਤਰਦੀ ਹੈ ਤਾਂ ਸ਼ਬਦਾਵਲੀ ਆਪ ਤੋਂ ਆਪ ਇੰਵ ਜੁੜਦੀ ਜਾਂਦੀ ਹੈ ਜਿਵੇਂ ਕੋਈ ਮਸ਼ੀਨ ਦੀ ਗਡੀ ਨਾਲ, ਬਿਲਡਿੰਗ ਦੀ ਉਸਾਰੀ ਲਈ ਇਟਾਂ ਚਿਣ ਰਿਹਾ ਹੋਵੇ। ਕਵਿਤਾ ਅਤੇ ਧਿਙੋ ਜ਼ੋਰੀ–ਉਹ ਕਹਿੰਦਾ ਹੈ, ਨਾ ਨਿਭਣ ਵਾਲੀਆਂ ਚੀਜ਼ਾਂ ਹਨ। ਕਵਿਤਾ ਉਹ ਜੁ ਪੂਰਣਮਾ ਦੀ ਚਾਨਣੀ ਵਾਂਗ ਆਪਣੇ ਆਪ ਉਤਰੇ।

ਸਭਾ ਦੇ ਸਾਰੇ ਮੈਂਬਰਾਂ ਤੋਂ ਉਹਦੀ ਕਵਿਤਾ ਵਿਚ ਭਾਵਕਤਾ, ਰਵਾਨੀ ਤੇ ਵਜ਼ਨ ਜ਼ਿਆਦਾ ਹੁੰਦਾ ਹੈ। ਪਰ ਉਹ ਸਿਰੇ ਦਾ ਆਲਸੀ ਹੈ, ਸਿਰੇ ਦਾ ਬੇਧਿਆਨਾ ਹੈ। ਜਿਵੇਂ ਉਹ ਰੁਪੈ ਪੈਸੇ ਦੇ ਗੁਆਣ ਦਾ ਆਦੀ, ਬੇਫਿਕਰਾ ਹੈ, ਇਵੇਂ ਕਵਿਤਾਵਾਂ ਦੇ ਸੰਗ੍ਰਹਿ ਦਾ ਤਾਂ ਨਹੀਂ, ਪਰ ਲਾਪਰਵਾਹ ਜ਼ਰੂਰ ਹੈ ਅਤੇ ਸੱਚੀ ਗੱਲ ਤਾਂ ਇਹ ਹੈ ਕਿ ਉਹਦੀ ਕਵਿਤਾ ਉਸਦੀ ਲਾਪਰਵਾਹੀ ਵਿਚੋਂ ਹੀ ਜਨਮਦੀ ਹੈ।

ਅਮਰੀਕ ਸਿੰਘ ਨੇ ਕਈ ਰੰਗਾਂ ਦੀਆਂ ਕਵਿਤਾਵਾਂ ਲਿਖੀਆਂ ਹਨ ਅਤੇ ਹਰੇਕ ਕਵਿਤਾ ਉਸ ਦੇ ਨਿੱਜੀ ਅਨੁਭਵ ਦਾ ਹੀ ਰੂਪਕ ਹੁੰਦੀ ਹੈ। ਉਹ ਜਦੋਂ, ਜਿਸ ਗੱਲ ਨੂੰ ਜਿਸ ਤਰ੍ਹਾਂ ਅਹਿਸਾਸ ਕਰਦਾ ਹੈ, ਜੇ ਉਹਦਾ ਮੂਡ ਹੋਵੇ ਤਾਂ ਉਹ ਓਸੇ ਵੇਲੇ ਕਵਿਤਾ ਦਾ ਰੂਪ ਧਾਰ ਲੈਂਦੀ ਹੈ।

ਤੁਸੀਂ ਵੇਖੋਗੇ ਕਿ ਉਹ ਨਿਰਾਸ਼ਾ ਦੇ ਵਹਿਣ ਵਿੱਚ ਵਹਿੰਦਾ

ਚਲਾ ਜਾ ਰਿਹਾ ਹੈ, ਦੂਜੇ ਵੇਲੇ ਉਹ ਸ੍ਵੈਵਿਸ਼ਵਾਸ ਦੀ ਟੀਸੀ ਤੇ ਬੈਠਾ ਕੁਦਰਤ ਨਾਲ ਘੁਲ ਰਿਹਾ ਹੈ। ਤੀਜੇ ਵੇਲੇ ਉਹ ਰੋਸੇ-ਗਿਲੇ ਦੀਆਂ ਗੱਲਾਂ ਕਰ ਰਿਹਾ ਹੈ, ਚੌਥੇ ਵਕਤ ਉਹ ਸ਼ਰਧਾ ਵਿਚ ਸਿਰ ਝੁਕਾਈ ਸਤਿਗੁਰੂਆਂ ਦੀ ਦਰਗਾਹ ਵਿੱਚ ਹਾਜ਼ਰ ਹੈ। ਉਸ ਦੇ ਇਹ ਸਾਰੇ ਰੂਪ ਹੀ ਸੱਚੇ ਹਨ।

ਨਾਮਧਾਰੀ ਸਾਹਿਤ ਸਭਾ, ਸ੍ਰੀ ਜੀਵਨ ਨਗਰ ਇਹ ਪੁਸਤਕ ਆਮ ਪੰਜਾਬੀ ਪਾਠਕਾਂ ਤੇ ਖਾਸ ਕਰਕੇ ਨਾਮਧਾਰੀ ਪਾਠਕਾਂ ਦੀ ਸੇਵਾ ਵਿਚ ਪੇਸ਼ ਕਰ ਰਹੀ ਹੈ। ਸਾਹਿਤ ਨਾਲ ਮੱਸ ਰਖਣ ਵਾਲੇ ਦਾ ਇਹ ਫਰਜ਼ ਹੈ ਕਿ ਉਹ ਆਪ ਇਸ ਪੁਸਤਕ ਨੂੰ ਖਰੀਦ ਕੇ ਪੜ੍ਹੇ ਤੇ ਹੋਰ ਆਪਣੇ ਸੰਗੀ ਸਾਥੀਆਂ ਨੂੰ ਇਸ ਦੇ ਪੜ੍ਹਨ ਦੀ ਪ੍ਰੇਰਨਾ ਕਰੇ।

ਪ੍ਰੀਤਮ ਸਿੰਘ ਕਵੀ
੨੩. ੨. ੬੪.

# ਦੋ ਸ਼ਬਦ

ਪ੍ਰਸਿੱਧ ਪਛੱਮੀ ਲਿਖਾਰੀ ਅਤੇ ਅਲੋਚਕ ਮੈਥਿਊ ਆਰਨਲਡ ਦਾ ਕਥਨ ਹੈ ਕਿ "ਸਹਿਤ ਜੀਵਨ ਦਾ ਪ੍ਰਤੀਬਿੰਬ ਹੈ ਅਤੇ ਅਲੋਚਨਾ ਵੀ।" ਮਨੁੱਖੀ ਜੀਵਨ ਜਿਨ੍ਹਾਂ ਆਰਥਕ, ਧਾਰਮਿਕ, ਸਮਾਜਿਕ ਅਤੇ ਰਾਜਨੈਤਿਕ ਆਧਾਰਾਂ ਤੇ ਉਸਰਿਆ ਹੁੰਦਾ ਹੈ, ਉਨ੍ਹਾਂ ਦਾ ਝਲਕਾਰਾ ਸਾਹਿਤਿਕ ਕਿਰਤਾਂ ਵਿਚੋਂ ਸਹਿਜੇ ਹੀ ਭਾਲਿਆ ਜਾ ਸਕਦਾ ਹੈ। ਇਹੋ ਨਹੀਂ ਸਗੋਂ ਜਿਹੋ ਜਿਹਾ ਜੀਵਨ ਹੋਣਾ ਚਾਹੀਦਾ ਹੈ, ਸਾਹਿਤਕਾਰ ਉਸ ਚਿਤਰ ਨੂੰ ਉਲੀਕਦਾ ਹੈ।

ਜੀਵਨ-ਪ੍ਰਿਸਥਿਤੀਆਂ ਆਧਾਰ ਬਣਦੀਆਂ ਹਨ ਅਤੇ ਸਾਹਿਤਕਾਰ ਆਪਣੀ ਕਲਪਨਾ, ਜਜ਼ਬੇ ਅਤੇ ਬੁੱਧੀ ਦੇ ਸੁਮੇਲ ਤੋਂ ਸਾਹਿਤ ਨੂੰ ਉਪਜਾਂਦਾ ਹੈ ਅਤੇ ਜੇ ਉਹ ਸਾਹਿਤਕਾਰ ਸਮੇਂ ਦੀ ਰੂਹ ਨਾਲ ਤਾਲ ਮੇਲ ਪੈਦਾ ਕਰ ਲਵੇ ਤਾਂ ਅਮਰ ਰਚਨਾ ਕਰ ਸਕਦਾ ਹੈ ਅਤੇ ਇਹ ਕਦੇ ਕਦਾਂਈ ਨਾਨਕ, ਟੈਗੋਰ ਜਾਂ ਪ੍ਰੇਮ ਚੰਦ ਜਹੀ ਮਹਾਨ ਆਤਮਾ ਰਾਹੀਂ ਉਪਜਦੀ ਹੈ।

ਕਵਿਤਾ ਸਾਹਿਤ ਦੇ ਦੋ ਮੁੱਖ ਭੇਦਾਂ—ਕਵਿਤਾ ਅਤੇ ਵਾਰਤਕ ਵਿੱ ਚੋਂ ਪੁਰਾਨਾ ਅਤੇ ਮੁੱਢਲਾ ਭੇਦ ਹੈ ਅਤੇ ਇਸ ਦਾ ਸੰਬੰਧ ਉਸ ਸਮੇਂ ਤੋਂ ਭਾਲਿਆ ਜਾਂਦਾ ਹੈ, ਜਦੋਂ ਮਨੁੱਖ ਨੇ ਅਜੇ ਲਿਖਣਾ-ਪੜ੍ਹਨਾ ਨਹੀਂ ਸੀ ਸਿਖਿਆ ਅਤੇ ਅੱਜ ਵੀ ਜਦੋਂ ਮਨੁੱਖ ਐਟਮ ਯੁਗ ਵਿੱਚ ਪੁੱਜ ਚੁਕਾ ਹੈ, ਤਾਂ ਕਵਿਤਾ ਰਸਿਕ ਹਿਰਦਿਆਂ ਨੂੰ—ਪੜ੍ਹੇ ਲਿਖੇ ਅਤੇ ਅਨਪੜ੍ਹ ਦੇ ਭੇਦ ਭਾਵ ਤੋਂ ਬਿਨਾ—ਤ੍ਰਿਪਤ ਕਰਦੀ ਹੈ, ਝੂਮਾਂਦੀ ਹੈ।

ਜਿਵੇਂ ਹਰ ਸਾਹਿਤਕਾਰ ਦੀ ਰਚਨਾ ਉਸ ਦੇ ਜੀਵਨ ਤੋਂ ਅਤੇ ਵਿਚਾਰ ਧਾਰਾ ਤੋਂ ਪ੍ਰਭਾਵਿਤ ਹੁੰਦੀ ਹੈ ਤਿਵੇਂ ਹੀ ਸ੍ਰ. ਅਮਰੀਕ ਸਿੰਘ ਜੀ ਦੀ ਕਵਿਤਾ ਵੀ ਉਨ੍ਹਾਂ ਦੇ ਜੀਵਨ ਤੋਂ, ਸਮਕਾਲੀ ਵਿਚਾਰ ਧਾਰਾ ਤੋਂ, ਅਤੇ ਉਨ੍ਹਾਂ ਦੇ ਧਾਰਮਿਕ ਅਤੇ ਰਾਜਨੈਤਿਕ ਵਿਚਾਰਾਂ ਤੋਂ ਪ੍ਰਭਾਵਿਤ ਹੈ। ਮਲੇਰ ਕੋਟਲੇ ਦੀ ਧਰਤੀ, ਬਸੰਤ ਪੰਚਮੀ ਦਾ ਸੁਭਾਗਾ ਦਿਨ, ਅਨੋਖੀ ਜੰਗ ਦਾ ਐਲਾਨ ਅਤੇ ਯਾਦ ਗੀਤ ਆਦਿ ਕਵਿਤਾ ਤੋਂ ਕਵੀ ਦਾ ਨਾਮਧਾਰੀ ਪੰਥ ਨਾਲ ਸੰਬੰਧਤ ਹੋਣਾ ਸਪਸ਼ਟ ਹੁੰਦਾ ਹੈ।

ਨਾਮਧਾਰੀ ਪੰਥ ਨੇ ਅੰਗਰੇਜ਼ੀ ਸਾਮਰਾਜ ਵਿਰੁਧ ਜਿਹੜਾ ਸ਼ਾਨਦਾਰ ਸੰਘਰਸ਼ ਕੀਤਾ ਹੈ, ਉਸਨੇ ਕਵੀ-ਹਿਰਦਿਆਂ ਵਿੱਚ ਹੀ ਨਹੀਂ, ਆਮ ਨਾਮਧਾਰੀ ਵੀਰਾਂ ਦੇ ਦਿਲ ਵਿਚ ਸ਼ਹੀਦੀ ਲਈ ਤਾਂਘ ਅਤੇ ਦੇਸ਼-ਪਿਆਰ ਦਾ ਅਤੁੱਟ, ਅਖੁੱਟ ਅਤੇ ਅਮਿਟ ਜਜ਼ਬਾ ਪੈਦਾ ਕੀਤਾ ਹੈ। ਸ੍ਰ. ਅਮਰੀਕ ਸਿੰਘ ਜੀ ਦੀਆਂ ਸ਼ਹੀਦੀ ਤਰਾਨਾ, ਸ਼ਹੀਦਾਂ ਦੀ ਪੁਕਾਰ ਅਤੇ ਪੀਂਦੇ ਨਾ ਜੇਕਰ ਸ਼ਹੀਦੀ ਪੈਮਾਨਾ ਆਦਿ ਕਵਿਤਾਵਾਂ ਤੋਂ ਛਲਕਦਾ ਹੈ।

1947 ਤੋਂ ਬਾਅਦ ਭਾਰਤ ਦੇ ਰਾਜਨੈਤਿਕ ਵਾਤਾਵਰਨ ਵਿੱਚ ਇਕ ਬਹੁਤ ਵਡੀ ਤੇ ਮਹਾਨ ਤਬਦੀਲੀ ਆਈ ਹੈ। ਸਮਾਜਵਾਦ ਪੂਰੇ ਦੇਸ਼ ਦਾ ਆਦਰਸ਼ ਮਿਥਿਆ ਗਿਆ ਹੈ ਅਤੇ ਇਸ ਉਦੇਸ਼ ਦੀ ਪ੍ਰਾਪਤੀ ਲਈ ਕਰੜੀ ਘਾਲ, ਅਨਥਕ ਮਿਹਨਤ ਅਤੇ ਪੈਦਾਵਾਰ ਵਿੱਚ ਕੇਓੜਕ ਵਾਧਾ ਬੜਾ ਜ਼ਰੂਰੀ ਸਮਝਿਆ ਗਿਆ ਹੈ। ਅਜੇਹੀ ਅਵਸਥਾ ਪੈਦਾ ਹੋ ਗਈ ਹੈ ਕਿ ਮਿਹਨਤੀ ਲੋਕ ਆਪਣੀ ਹੋਣੀ ਦੇ ਆਪ ਮਾਲਕ ਬਣਨ ਲਈ ਅਗੇ ਵਧ ਰਹੇ ਹਨ। ਜਿਵੇਂ ਅਮਰੀਕ ਸਿੰਘ ਜੀ ਲਿਖਦੇ ਹਨ :–

ਉਹ ਬਣ ਸਕਦੈ ਮਿਹਨਤ ਵਾਲਾ, ਜਗ ਜਿਸ ਨੂੰ ਸਤਿਕਾਰੇ।
ਫੋਲ ਵੇਖ ਇਤਿਹਾਸ ਪੁਰਾਣੇ, ਸਭ ਇਸ ਦੇ ਪਾਸਾਰੇ।
ਕਿਸੇ ਵੀ ਮਹਾਂ ਪੁਰਸ਼ ਦੇ ਜੀਵਨ ਦਾ, ਬਸ ਇਹੀ ਸਾਰ ਏ।
ਮੇਹਨਤ ਹੈ ਤਾਂ ਜਿੱਤ ਹੈ, ਹਰ ਥਾਂ ਬਿਨ ਮਿਹਨਤ ਹਾਰੇ।

ਉਪ੍ਰੋਕਤ ਵਰਣਨ ਕੀਤੀਆਂ ਕਵਿਤਾਵਾਂ ਦੇ ਨਾਲ ਨਾਲ ਕਵੀ ਨੇ ਪਿਆਰ ਰੰਗੀਆਂ ਗਜ਼ਲਾਂ ਅਤੇ ਗੀਤ ਵੀ ਗਾਏ ਹਨ, ਜਿਨ੍ਹਾਂ ਦਾ ਰੰਗ ਇਸ ਸੰਗ੍ਰਹਿ ਵਿੱਚ ਆਪਣਾ ਹੀ ਹੈ।

ਅਲਵਿਦਾ ਨਾਂ ਦੀ ਕਵਿਤਾ ਵਿੱਚ ਦਰਸਾਏ ਜਜ਼ਬੇ ਮੁੱਢਲੇ ਹਨ ਅਤੇ ਸਿਧਾਂਤਕ ਵੀ।

ਮੈਂ ਕਵੀ ਅਮਰੀਕ ਸਿੰਘ ਜੀ ਦੀ ਸਫਲਤਾ ਦਾ ਪ੍ਰਾਰਥੀ ਹਾਂ।

19/5 ਅਸ਼ੋਕ ਨਗਰ, ਨਵੀਂ ਦਿੱਲੀ-18.

ਰਾਜਵੰਤ ਸਿੰਘ 'ਰਾਣਾ' ਐਮ.ਏ., ਬੀ.ਟੀ.

# ਅਰਦਾਸ

ਮੈਂਨੂੰ ਐਸਾ ਦੀਪ ਬਣਾ ਜੋ ਹਰ ਹਿਰਦੇ ਭੁਟਕਾਂ ਲੋਆਂ।
ਮੈਂ ਐਸੀ ਪੌਣ ਬਣਾਂ, ਜੋ ਦੇ ਪ੍ਰੀਤ ਦੀਆਂ ਕਨਸੋਆਂ।

ਮੈਂ ਸਾਬਣ ਬਣਕੇ ਧੋਵਾਂ ਹਰ ਜੀ ਨਿਉਂ ਮੈਲ ਤਮੇਂ ਦੀ,
ਕੋਈ ਐਸਾ ਤਾਣ ਬਖਸ਼ ਦੇ ਮੈਂ ਬਦਲਾਂ ਚਾਲ ਸਮੇਂ ਦੀ,
ਨਫ਼ਰਤ ਦਾ ਜ਼ਹਿਰ ਗਵਾ ਕੇ ਮੈਂ ਸ਼ਹਿਦ ਸਨੇਹ ਦਾ ਚੋਆਂ।
ਮੈਨੂੰ ਐਸਾ ਦੀਪ.........

ਆਦਰਸ਼ ਦੇਸ਼ ਸੇਵਾ ਦਾ ਮੈਂ ਰੱਖਾਂ ਮੂਹਰੇ ਜੱਗ ਦੇ।
ਦਸਾਂ ਕਿ ਰਾਖੇ ਬਣ ਜਾਓ ਤੁਸੀਂ ਇਕ ਦੂਜੇ ਦੀ ਪੱਗ ਦੇ।
ਮਤਲਬ ਦੇ ਗੰਧਲੇ ਛੱਪੜੀਂ ਮੈਂ ਦਿਆਂ ਖਿੜਾ ਖੁਸ਼ਬੋਆਂ।
ਮੈਨੂੰ ਐਸਾ ਦੀਪ.........

ਜਗ ਦੇ ਹਰ ਕੋਝੇ ਅੰਗ ਨੂੰ ਮੈਂ ਸੋਭ ਦੇ ਸੱਚੀਂ ਢਾਲਾਂ।
ਖ਼ਾਰੀਂ ਵਿੰਨੀਆਂ ਰੂਹਾਂ ਨੂੰ ਮੈਂ ਕਲੀਆਂ ਨਾਲ ਸਜਾ ਲਾਂ।
ਪੀੜੀਂਦੀ ਵੇਖ ਮਾਨੁਖਤਾ ਮੈਂ ਸੀਨਾਂ ਤਾਣ ਖਲੋਆਂ।
ਮੈਨੂੰ ਐਸਾ ਦੀਪ.........

ਬਣ ਮੇਘਲਾ ਮੇਟ ਦਿਆਂ ਮੈਂ ਗਗਨਾਂ ਦੀਆਂ ਗਰਦ ਗੁਬਾਰਾਂ।
ਧਰਤੀ ਤੇ ਮੋੜ ਲਿਆਵਾਂ ਜੋ ਰੁਸੀਆਂ ਜਾਣ ਬਹਾਰਾਂ।
ਮਿਲੇ ਮੱਖਣ ਸੁਖ ਦੈਨਾਂ ਦਾ ਮੈਂ ਸਾਗਰ ਜਦੋਂ ਬਲੋਆਂ।
ਮੈਨੂੰ ਐਸਾ ਦੀਪ.........

---

# ਨੌਜਵਾਨਾਂ ਨੂੰ

ਉਠੋ ਨੌਜਵਾਨੋ ਕਰੋ ਕੋਈ ਚਾਰਾ।
ਬਦਲ ਦੇਵੋ ਭਾਰਤ ਦੀ ਕਿਸਮਤ ਦਾ ਤਾਰਾ।

੧ ਮਿਟਾ ਦੇਵੋ ਨਾਮੋ ਨਿਸ਼ਾਨੇ ਗ਼ਰੀਬੀ,
ਮੇਰੇ ਦੇਸ਼ ਵਿਚ ਨ ਰਹੇ ਬਦ ਨਸੀਬੀ,
ਕੁਸ਼ਲਤਾ ਦਾ ਥਾਂ ਥਾਂ ਗਜਾ ਦੇਵੋ ਨਾਹਰਾ।

੨ ਉਚਾਣਾਂ ਨਿਵਾਣਾਂ ਦਾ ਢਾ ਮਾਰੋ ਬੰਨਾਂ,
ਕਰੋ ਪੂਰੀ ਗਾਂਧੀ ਦੇ ਦਿਲ ਦੀ ਤਮੰਨਾਂ,
ਉਹ ਕਰਦੇ ਰਹੇ ਰਾਤ ਦਿਨ ਇਹ ਇਸ਼ਾਰਾ।

੩ ਕਿਹਾ ਹੈ ਜਵਾਹਰ ਨੇ ਆਰਾਮ ਤਿਆਗੋ,
ਹੈ ਪਰਭਾਤ ਹੋਈ ਮੇਰੇ ਸ਼ਾਮ ਜਾਗੋ,
ਨ ਹੋਣਾ ਏਂ ਸੁਤਿਆਂ ਕਦੇ ਵੀ ਗੁਜ਼ਾਰਾ।

੪ ਸ਼ਿਵਾ ਜੀ ਤੇ ਪਰਤਾਪ ਦੇ ਸੂਰ ਬੀਰੋ,
ਮਹਾਰਾਜਾ ਰਣਜੀਤ ਸਿੰਘ ਦੇ ਵਜ਼ੀਰੋ,
ਤੁਸਾਂ ਤੇ ਹੈ ਨਿਰਮਾਣ ਦਾ ਭਾਰ ਸਾਰਾ।

੫ ਉਹ ਕਾਇਰ ਨੇ ਜੋ ਹਥ ਤੇ ਹਥ ਧਰ ਕੇ ਬੈਠੇ,
ਕਿਸੇ ਦੀ ਕਮਾਈ ਤੇ ਅਖ ਕਰਕੇ ਬੈਠੇ,
ਤੇ ਭਾਰਤ ਉਨ੍ਹਾਂ ਤੇ ਕਰੇ ਰੋਸ ਭਾਰਾ।

੬ ਵਗਾਹ ਮਾਰੋ ਆਲਸ ਦੀ ਲਾਹਨਤ ਸਿਰਾਂ ਤੋਂ,
ਸਤਾ ਰਹੀ ਏ ਜ਼ਾਲਮ ਅਸਾਨੂੰ ਚਿਰਾਂ ਤੋਂ,
ਹੈ ਏਹੀ ਮਰਜ਼ ਜੋ ਕਰੇ ਬੇਸਹਾਰਾ।

੭ ਚੁਕਾ ਦੇਵੋ ਦੇਸ਼ੋਂ ਜਹਾਲਤ ਦਾ ਡੇਰਾ।
ਭਜਾਓ ਅਜੇਹੀ ਨਾ ਮੁੜ ਪਾਏ ਫੇਰਾ,
ਵਹਾ ਦੇਵੋ ਘਰ ਘਰ ਸੁਹੱਪਣ ਦੀ ਧਾਰਾ।

o:---:o

# ਬਾਗ਼ੋ ਬਾਗ਼ ਕਿਸਾਨ

ਫ਼ਸਲਾਂ ਪੱਕੀਆਂ ਵੇਖ ਕੇ ਤੇ ਬਾਗ਼ੋ ਬਾਗ਼ ਕਿਸਾਨ।
ਅਜ ਖੇਤੀਂ ਆਇਆ ਜਾਪਦਾ ਕੋਈ ਸੋਨੇ ਦਾ ਤੂਫ਼ਾਨ।
ਜਾਂ ਧਰਤੀ ਕਿਤੋਂ ਚੁਰਾ ਲਿਆ ਬਹੁ-ਮੁਲ ਸੁਨਹਿਰੀ ਥਾਨ।
ਅਜ ਝੂਲਣ ਫ਼ਸਲਾਂ ਲੋਰ ਵਿਚ ਜਿਵੇਂ ਭੰਗੜੇ ਪਾਣ ਜਵਾਨ।
ਜਿਓਂ ਰਣ ਵਿਚ ਜਾਂਦੇ ਸੂਰਮੇ, ਹਥਿਆਰਾਂ ਨੂੰ ਲਿਸ਼ਕਾਨ।
ਤਿਵੇਂ ਅਜ ਕਿਸਾਨਾਂ ਫੜ ਲਈ, ਹਥ ਦਾਤੀ ਦੀ ਕਿਰਪਾਨ।
ਇਹ ਜੰਗ ਅਜੇਹੀ ਲੜਨਗੇ, ਜੋ ਲਗੇ ਤਾਂ ਵੱਸੇ ਜਹਾਨ।
ਇਸ ਜੰਗ ਵਿਚ ਰੋਟੀ ਜਗ ਦੀ, ਜੋ ਬਖ਼ਸ਼ੇ ਸਭ ਨੂੰ ਤ੍ਰਾਨ।
ਚੜ੍ਹੇ ਵਿਸਾਖ ਪੰਜਾਬ ਵਿਚ ਜਦੋਂ ਵਾਢੀ ਆਣ ਪਵੇ।
ਨਹੀਂ ਘਰ ਘਰ ਖੁਸ਼ੀ ਸਮਾਂਵਦੀ, ਹਰ ਅੰਗ ਵਿਚ ਜਾਨ ਰਵੇ।
ਅਜ ਖੇਤੀਂ ਭੱਤੇ ਜਾਣ ਲਈ, ਪਏ ਫ਼ਜ਼ਰੀਂ ਤਪਣ ਤਵੇ।
ਤਕ ਵਾਢਾ ਧੂੰਆਂ ਤੰਦੂਰ ਦਾ, ਖਿਚ ਦੂਣੀ ਪਾਂਤ ਲਵੇ।
ਕਿਸੇ ਦਾਣਿਆਂ ਵਾਲੀਆਂ ਕੋਠੀਆ, ਅਜ ਦਿਤੀਆਂ ਖੂਬ ਲਿਪਾ।
ਕਿਸੇ ਪਾੜ੍ਹੇ ਅਪਣੇ ਬਾਪ ਨੂੰ, ਦਿਤਾ ਸਾਇਕਲ ਯਾਦ ਕਰਾ।
ਕਿਸੇ ਕਿਹਾ ਮੈਂ ਲੈਣਾ ਐਤਕੀਂ, ਇਕ ਕੋਠਾ ਨਵਾਂ ਪਵਾ।
ਕੋਈ ਗਭਰੂ ਆਖੇ ਪਿਤਾ ਜੀ, ਜਾਂ ਜੋਗ ਨਗੌਰੋਂ ਲਿਆ।
ਇਉਂ ਜਾਪੇ ਹਰ ਇਨਸਾਨ ਦੀ ਹੋ ਜਾਸੀ ਪੂਰੀ ਆਸ।
ਜਿਨ੍ਹਾਂ ਮਿਹਨਤਾਂ ਕਰ ਕਰ ਬੀਜੀਆਂ ਰਬ ਮੇਟੂ ਸਭ ਦੀ ਪਿਆਸ।
ਉਹ ਤਕ ਤਕ ਤਲੀਆਂ ਮਲਨਗੇ ਜੋ ਕਰਦੇ ਨਿਰੇ ਕਿਆਸ।
"ਅਮਰੀਕ" ਨਹੀਂ ਕੁਝ ਮਿਲੇਗਾ, ਬਿਨ ਮਿਹਨਤ ਬਿਨ ਅਭਿਆਸ।

## ਵਾਢੀ ਆਈ ਏ

ਵਾਢੀ ਆਈ ਏ ਤੇ ਆਖਾਂ ਮੈਂ ਕਿਸਾਨ ਨੂੰ,
ਆਈ ਸੁਤੀ ਤਕਦੀਰ ਦੇ ਜਗਾਣ ਨੂੰ,
ਗਲ ਝੂਠ ਨਹੀਂ,
ਤਕ! ਪਾਇਆ ਫਸਲਾਂ ਸੁਨਹਿਰੀ ਸੂਟ ਨਹੀਂ।

ਵਾਢੀ ਆਈ ਏ ਤੇ ਆਸਾਂ ਸਭ ਪੂਰੇ ਗੀ,
ਹੁਣ ਜ਼ਿੰਦਗੀ ਨ ਕੁਝ ਚਿਰ ਝੂਰੇ ਗੀ,
ਚੱਨ ਆਏ ਗਾ,
ਸੁਖ ਸਾਡੇ ਨੈਣਾਂ ਵਿਚ ਨੈਣ ਪਾਏਗਾ।

ਵਾਢੀ ਆਈ ਏ ਤੇ ਲਗੀ ਅਜ ਲਹਿਰ ਵੇ,
ਜਾਪੇ ਵਗ ਪਈ ਸੁਖਾਂ ਵਾਲੀ ਨਹਿਰ ਵੇ,
ਸੁਣੀ ਰੱਬ ਨੇ,
ਆਂਵਦੇ ਨ ਕਿਸੇ ਦੇ ਵੀ ਭੇਦੇਂ ਪਬ ਨੇ।

ਵਾਢੀ ਆਈ ਏ ਤੇ ਗਦ ਗਦ ਹੋਏ ਆਂ,
ਜਾਪੇ ਖੁਸ਼ੀਆਂ ਦੇ ਸਾਗਰੀਂ ਤਬੋਏ ਆਂ,
ਸੱਚੀ ਗਲ ਵੇ,
ਰਬ ਸਾਡੇ ਦੁਖ ਦਿਤੇ ਦੂਰ ਘੱਲ ਵੇ।

ਵਾਢੀ ਆਈ ਏ ਤੇ ਆਖੋ ਜੀ ਆਇਆਂ ਨੂੰ,
ਜਿੰਨੇ ਮੇਟ ਦੇਣਾ ਤੰਗੀ ਵਾਲੇ ਸਾਇਆਂ ਨੂੰ,
ਮਿਹਨਤਾਂ ਕਰੋ,
ਦਾਣਿਆਂ ਦੇ ਨਾਲ ਸਭੇ ਕੋਠੀਆਂ ਭਰੋ।

ਵਾਢੀ ਆਈ ਜਿਸ ਲਾਇਆ ਕੰਮੇ ਸਭ ਨੂੰ,
ਕਹਿਣ ਕੰਮ ਚੋਰ ਫੜੇ ਕਿਹੜੇ ਘੱਭ ਨੂੰ,
ਗਲ ਠੀਕ ਜੇ,
ਉਹਨਾਂ ਵਿਚੋਂ ਇਕ ਸਿੰਘ ਅਮਰੀਕ ਜੇ।

------

# ਮਿਹਨਤ

੧.

ਮਿਹਨਤ ਨਾਲ ਹੀ ਦੁਨੀਆਂ ਸਾਰੀ ਸਾਜੀ ਸਾਜਨ ਹਾਰੇ।
ਚੰਦ ਸੂਰਜ ਦੋ ਦੀਵੇ ਬਾਲੇ, ਮੇਟੇ ਕੁਲ ਅੰਧਿਆਰੇ।
ਗਗਨਾਂ ਦੇ ਵਿਚ ਮੀਨਾਂ ਕਾਰੀ ਕੀਤੀ ਜੜ ਜੜ ਤਾਰੇ।
ਪਰਬਤ ਕੰਧਾਂ, ਛੱਤ ਅਸਮਾਨੀ ਕੀਤਾ ਕੋਟ ਤਿਆਰੇ।
ਜੰਗਲ, ਬੂਟੇ, ਬਨਸਪਤ ਉਪਜੀ, ਮਿਹਨਤ ਤੋਂ ਬਲਿਹਾਰੇ।
ਸ਼ਕਤੀ ਨਾਲ ਉਪਾਏ ਜੰਤੂ, ਕੀਤੇ ਖੇਲ ਨਿਆਰੇ।
ਜੰਤ ਚੋਂ ਮਾਨੁਖਾ ਦੇਹੀ, ਕੀਤੀ ਚਾ ਸਰਦਾਰੇ।
ਦੇ ਕੇ ਜਨਮ ਮਾਨੁਖਾ ਰਬ ਨੇ, ਫਿਰ ਇਹ ਬਚਨ ਉਚਾਰੇ।

੨.

ਅਸ਼ਰਫ ਹੈਂ ਮਖ਼ਲੂਕਾਂ ਵਿਚੋਂ, ਉੱਤਮ ਤੇਰਾ ਮਿਆਰੇ।
ਮਿਹਨਤ ਦਾ ਇਕੋ ਗੁਰ ਪੜ੍ਹ ਲੈ, ਐ ਇਨਸਾਨ ਪਿਆਰੇ।
ਸਵਰਗ ਬਣਾ ਲੈ ਇਸ ਧਰਤੀ ਤੇ, ਬਸ ਮਿਹਨਤ ਦਰਕਾਰੇ।
ਪਾਣੀ ਪੌਣ ਅਗਨ ਪਈ ਕਢੇ, ਮਿਹਨਤ ਦੀ ਵੇਗਾਰੇ।
ਜੋ ਚਾਹੇਂ ਪੈਦਾ ਕਰ ਸਕਣੈਂ ਹਥੀਂ ਫੜੀ ਮੁਹਾਰੇ।
ਡੈਮ ਭਾਖੜੇ ਵਰਗੇ ਲੱਖਾਂ, ਮਿਹਨਤ ਪਈ ਉਸਾਰੇ।
ਅਧ ਅਸਮਾਨੀ ਉਡਣ ਹਾਥੀ, ਦੂਰੋਂ ਸੁਣੇ ਘੁਕਾਰੇ।
ਸੰਭਵ ਹੋਣ ਅਸੰਭਵ ਬਾਤਾਂ ਜੇ ਕੋਈ ਹੰਭਲਾ ਮਾਰੇ।

੩.

ਮਿਹਨਤ ਘਰ ਘਰ ਚਾਨਣ ਕਰਦੀ ਜਿਨ ਅਗਨੀ ਸੰਗ ਤਾਰੇ।
ਧਰਤ ਦੁਆਲੇ ਗੇੜੇ ਲਗਦੇ ਵਿਚ ਪਲਕਾਂ ਝਲਕਾਰੇ।
ਜਲਾਂ'ਚ ਦੁਨੀਆਂ ਵੱਸਦੀ ਤੱਕ ਲੈ, ਸਹਿਰਾਵੀਂ ਜਲ ਧਾਰੇ।
ਮਿਹਨਤ ਪਈ ਬਿਨ ਤਾਰੋਂ ਗੌਂਦੀ ਸੂਹੀ ਰਾਗ ਮਲਹਾਰੇ।
ਧਰਤ ਆਕਾਸ਼ ਤੇ ਪਰਬਤ ਸਾਗਰ, ਮਿਹਨਤ ਫੋਲ ਸੁਆਰੇ।
ਅੰਨ੍ਹਿਆਂ ਨੂੰ ਮੁੜ ਦੀਦੇ ਮਿਲਦੇ, ਵਾਹ ਮਿਹਨਤ ਦੇ ਕਾਰੇ।
ਮਿਹਨਤ ਬਿਨ ਪੌੜੀ ਪਈ ਚੜ੍ਹਦੀ, ਉੱਚੇ ਸਿਖਰ ਚੁਬਾਰੇ।
ਸਿੱਟਾ ਸਦੀਆਂ ਦੀ ਮਿਹਨਤ ਦਾ, ਜਹਾਜ਼ ਹਵਾਈ ਕਾਰੇ।

੪.

ਉਹ ਬਣ ਸਕਦੈ ਮਿਹਨਤ ਵਾਲਾ ਜਗ ਜਿਸ ਨੂੰ ਸਤਿਕਾਰੇ।
ਫੋਲ ਵੇਖ ਇਤਿਹਾਸ ਪੁਰਾਣੇ ਸਭ ਇਸ ਦੇ ਪਾਸਾਰੇ।
ਕਿਸੇ ਵੀ ਮਹਾਂਪੁਰਸ਼ ਦੇ ਜੀਵਨ ਦਾ ਬੱਸ ਏਹੀ ਸਾਰੇ।
ਮਿਹਨਤ ਹੈ ਤਾਂ ਜਿੱਤ ਹੈ ਹਰ ਥਾਂ ਬਿਨ ਮਿਹਨਤ ਬੱਸ ਹਾਰੇ।

# ਸਾਵਣ ਦੀਆਂ ਝੜੀਆਂ

ਵਾਹ ਵਾਹ ਸਾਵਣ ਦੀਆਂ ਝੜੀਆਂ ਨੇ।
ਲੈ ਆਈਆਂ ਸੁਖ ਦੀਆਂ ਘੜੀਆਂ ਨੇ।

ਲੋਆਂ ਦੀ ਰੁੱਤ ਦਾ ਅੰਤ ਹੋਇਆ,
ਅਲਮਸਤ ਹਰਿਕ ਜੀ ਜੰਤ ਹੋਇਆ।
ਅਜ ਮਿਹਰਵਾਨ ਭਗਵੰਤ ਹੋਇਆ,
ਜਗ ਦਾ ਹਰ ਅੰਗ ਖੁਸ਼ਵੰਤ ਹੋਇਆ।
ਗਰਮੀ ਦੀਆਂ ਟੁਟੀਆਂ ਕੜੀਆਂ ਨੇ,
ਵਾਹ ਵਾਹ.........

ਮੁੜੀ ਹੋਸ਼ ਝੁਲਸੀਆਂ ਟਹਿਣੀਆਂ ਨੂੰ,
ਰੰਗ ਲਗੇ ਰਹਿਣੀਆਂ ਬਹਿਣੀਆਂ ਨੂੰ,
ਸੁਨੋ ਮਸਤੀ ਗੁੱਝੀਆਂ ਕਹਿਣੀਆਂ ਨੂੰ,
ਭਰ ਜੋਬਨ ਚੜ੍ਹਿਆ ਵਹਿੜੀਆਂ ਨੂੰ।
ਬਸ ਜਲ ਥਲ ਹੋਈਆਂ ਰੜੀਆਂ ਨੇ,
ਵਾਹ ਵਾਹ.........

ਬਾਗ਼ਾਂ ਵਿਚ ਕੂਕੇ ਮੋਰ ਪਿਆ,
ਕਿਤੇ ਬਦਲਾਂ ਦਾ ਏ ਸ਼ੋਰ ਪਿਆ।
ਮੀਂਹ ਵਸਦਾ ਜ਼ੋਰੋ ਜ਼ੋਰ ਪਿਆ,
ਜਗ ਨੱਚਦਾ ਏ ਵਿਚ ਲੋਰ ਪਿਆ।
ਔਹ ਫੇਰ ਘਟਾਵਾਂ ਚੜ੍ਹੀਆਂ ਨੇ,
ਵਾਹ ਵਾਹ.........

ਅਜ ਰਾਵੀ ਬਣੀਆਂ ਗਲੀਆਂ ਨੇ,
ਛੰਨ ਛਪਰੀਆਂ ਸਭ ਰੁੜ੍ਹ ਚਲੀਆਂ ਨੇ।
ਟੁਟ ਚਲੀਆਂ ਕੜੀਆਂ ਬਲੀਆਂ ਨੇ,
ਅਜੇ ਤੀਕ ਨ ਧਾਰਾਂ ਠੁਲੀਆਂ ਨੇ।
ਕੱਚਿਆਂ ਦੀਆਂ ਔਕੜਾਂ ਬਣੀਆਂ ਨੇ,
ਵਾਹ ਵਾਹ.........

ਕਿਤੇ ਘਰ ਘਰ ਪਕਦੇ ਪੂੜੇ ਨੇ,
ਕਿਸੇ ਖੀਰ ਨਾਲ ਵਿਛ ਤੂੜੇ ਨੇ।
ਕਿਤੇ ਸਾਜਨ ਮਿਲ ਪਏ ਗੂੜ੍ਹੇ ਨੇ,
ਸਈਆਂ ਰਲ ਡਾਹੇ ਮੂੜ੍ਹੇ ਨੇ।
ਅਜ ਮਿਲੀਆਂ ਚਿਰੀਂ ਵਿਛੜੀਆਂ ਨੇ,
ਵਾਹ ਵਾਹ.........

ਰਬ ਹਰ ਇਕ ਨੂੰ ਕੰਮ ਲਾਇਆ ਏ,
ਕੋਈ ਲਾਬਾਂ ਪੱਟਣ ਧਾਇਆ ਏ।

ਕਿਸੇ ਕੱਦੂ ਵਿਚ ਹਲ ਵਾਹਿਆ ਏ,
ਕੋਈ ਬੀਜ ਬਗਾਨੇ ਆਇਆ ਏ।
ਜੋਗਾਂ ਦੀਆਂ ਤੁਰੀਆਂ ਲੜੀਆਂ ਨੇ,
ਵਾਹ ਵਾਹ.........

ਕੋਈ ਢੱਠੇ ਫੇਰ ਬਣੰਦਾ ਏ,
ਪਿਆ ਵਿਹੜਾ ਠੀਕ ਕਰਾਂਦਾ ਏ,
ਕੋਈ ਟਿਬਿਉਂ ਰੇਤ ਲਿਅੰਦਾ ਏ,
ਕੋਈ ਗਿੱਲੇ ਲੇਫ ਸੁਕਾਂਦਾ ਏ।
ਜਿੰਦਾਂ ਵਿਚ ਵੰਧਿਆਂ ਅੜੀਆਂ ਨੇ,
ਵਾਹ ਵਾਹ.........

ਮਛਰਾਂ ਆ ਡੇਰੇ ਲਾਏ ਨੇ,
ਉਹਨਾਂ ਭੂੰ ਭੂੰ ਰਾਗ ਸੁਨਾਏ ਨੇ।
ਨਾਲੇ ਤਾਪ ਸੁਨੇਹੇ ਆਏ ਨੇ,
ਜਿਸ ਦਬ ਦਬ ਕਾਂਬੇ ਲਾਏ ਨੇ।
ਪਏ ਮਾਰਨ ਲੋਕੀਂ ਛੜੀਆਂ ਨੇ,
ਵਾਹ ਵਾਹ ਸਾਵਣ ਦੀਆਂ ਝੜੀਆਂ ਨੇ।

# ਤੂੰ ਆਇਓਂ

੧. ਸਾਵਨ ਚੜ੍ਹਿਆਂ ਵਿਸਰਨ ਜੀਕਰ, ਲੋਆਂ ਹਾੜ ਤਪੰਦੀਆਂ।
ਤੂੰ ਆਇਓਂ ਬੱਸ ਰਾਤ ਹਿਜਰ ਦੀ ਭਰ ਗਈ ਨਾਲ ਸੁਗੰਧੀਆਂ।

੨. ਸਾਵਨ ਚੜ੍ਹਿਆਂ ਪੁਲਰਨ ਜੀਕਰ, ਸ਼ਾਖ਼ਾਂ ਸੋਕ ਸੁਕੰਦੀਆਂ,
ਤੂੰ ਆਇਓਂ ਮੈਂ ਕੀਕਰ ਰੋਕਾਂ, ਖੁਸ਼ੀਆਂ ਰਿਦੇ ਫੁਟੰਦੀਆਂ।

੩. ਸਾਵਣ ਚੜ੍ਹਿਆਂ ਗੁੜ੍ਹਕਣ ਜੀਕਰ, ਸਖੀਆਂ ਪੀਂਘ ਝੁਟੰਦੀਆਂ,
ਤੂੰ ਆਇਓਂ ਮਨ ਪਿਆ ਹੁਲਾਰੇ, ਗ਼ਮੀਆਂ ਜਾਣ ਭਜੰਦੀਆਂ।

੪. ਸਾਵਣ ਚੜ੍ਹਿਆਂ ਫੁੱਲਣ ਜੀਕਰ, ਕੰਮੀਆਂ ਸਰੀ ਤਰੰਦੀਆਂ,
ਤੂੰ ਆਇਓਂ ਮੇਰਾ ਮਨ ਤਨ ਖਿੜਿਆ, ਛੱਬਾਂ ਦੂਣ ਸੁਹੰਦੀਆਂ।

੫. ਸਾਵਣ ਚੜ੍ਹਿਆਂ ਬਰਸਨ ਜੀਕਰ, ਪਲ ਪਲ ਘਟਾਂ ਚੜ੍ਹੰਦੀਆਂ,
ਤੂੰ ਆਇਓਂ ਖੁਸ਼ੀਆਂ ਦੇ ਹੰਝਵੀਂ ਅਖੀਆਂ ਵੇਖ ਵਰ੍ਹੰਦੀਆਂ।

੬. ਸਾਵਣ ਚੜ੍ਹਿਆਂ ਮਛਰਨ ਜੀਕਰ, ਨਦੀਆਂ ਹੜ੍ਹੀਂ ਵਗੰਦੀਆਂ,
ਤੂੰ ਆਇਓਂ ਮਨ ਫੂਏ ਚੜ੍ਹਿਆਂ, ਰੀਝਾਂ ਨਹੀਂ ਸਭੰਦੀਆਂ।

੭. ਸਾਵਣ ਚੜ੍ਹਿਆਂ ਮੁਕਣ ਜੀਕਰ ਰੁੱਤਾਂ ਅਗਨ ਬਲੰਦੀਆਂ,
ਤੂੰ ਆਇਓਂ ਤਾਂ ਵੇਖ ਬਹਾਰਾਂ ਪਤ ਝੜ ਫਤਿਹ ਕਰੰਦੀਆਂ।

# ਅਲਵਿਦਾ

( ਪਹਿਲਾ ਹਿੱਸਾ )

(ਇਹ ਕਵਿਤਾ ਸਕੂਲੋਂ ਅਖੀਰੀ ਇਮਤਿਹਾਨ ਪਾਸ ਕਰਨ ਲਈ ਜਾਂਦੇ ਵੀਰਾਂ ਜਹੇ ਸ਼ਗਿਰਦਾਂ ਨੂੰ ਕਹੀ ਗਈ)

ਅਲਵਿਦਾ ਓ ਜਾਣ ਵਾਲੇ ਅਲਵਿਦਾ,
ਸ਼ੁਭ ਇਛਾਵਾਂ ਮੇਰੀਆਂ ਤੈਥੋਂ ਫ਼ਿਦਾ।
ਕੌਮ ਦੇ ਆਕਾਸ਼ ਦਾ ਬਣ ਆਫ਼ਤਾਬ,
ਜ਼ਿੰਦਗੀ ਦੇ ਸਫ਼ਰ ਵਿਚ ਹੋ ਕਾਮਯਾਬ।
ਉਠ ਕਿ ਸਾਰੇ ਦੇਸ਼ ਵਿਚ ਕਰ ਚਾਨਣਾ,
ਬਿਨ ਤੇਰੇ ਇਹ ਵਕਤ ਕਿਸ ਪਹਿਚਾਨਣਾ।
ਬਦਲ ਦੇਂ ਤੂੰ ਕੌਮ ਦੀ ਤਕਦੀਰ ਨੂੰ,
ਤੋੜ ਦੇ ਬੇਇਲਮੀ ਦੀ ਜ਼ੰਜੀਰ ਨੂੰ।
ਸਫਲਤਾ ਲਈ ਮਿਹਨਤਾਂ ਦਰਕਾਰ ਨੇ,
ਮਿਹਨਤੀ ਮਾਨੁਖ ਦੇ ਬੇੜੇ ਪਾਰ ਨੇ।
ਟੀਸੀਆਂ ਤੇ ਚੜ੍ਹਣ ਵਾਲੇ ਨੂੰ ਸਦਾ,
ਆਉਂਦੀਆਂ ਨੇ ਮੁਸ਼ਕਲਾਤਾਂ ਬੇਬਹਾ।

ਪਰ ਬਹਾਦਰ ਮੂਲ ਨਹੀਂ ਘਬਰਾਂਵਦੇ,
ਹਰ ਕਦਮ ਆਪਣਾ ਅਗੇਰੇ ਪਾਂਵਦੇ।

ਵਕਤ ਹੈ ਅਜ ਜ਼ਿੰਦਗੀ ਸੰਵਾਰ ਲੈ,
ਔਕੜਾਂ ਤੇ ਮੁਸ਼ਕਲਾਂ ਕਰ ਪਾਰ ਲੈ।

ਹੌਸਲਾ ਰਖ ਕੇ ਜੋ ਵਧਦਾ ਜਾਏਂਗਾ,
ਇਕ ਨ ਇਕ ਦਿਨ ਮੰਜ਼ਲਾਂ ਨੂੰ ਪਾਏਂਗਾ।

ਕਾਮਨਾਵਾਂ ਮੇਰੀਆਂ ਮੇਹਨਤ ਤੇਰੀ,
ਸਫਲਤਾ ਤੈਨੂੰ ਮਿਲੇ ਇੱਜ਼ਤ ਮੇਰੀ।

# ਅਲਵਿਦਾ

## ( ਦੂਜਾ ਹਿੱਸਾ )

ਜੀ ਨਹੀਂ ਕਰਦਾ ਕਿ ਆਖਾਂ ਅਲਵਿਦਾ,
ਮਾਸ ਨਹੁੰਆਂ ਤੋਂ ਕਰਾਂ ਕੀਕਰ ਜੁਦਾ।
ਪਰ ਉਮਰ ਦੇ ਨਾਲ ਮਾਵਾਂ ਸਾਰੀਆਂ,
ਦੇਂਦੀਆਂ ਨੇ ਟੋਰ ਧੀਆਂ ਪਿਆਰੀਆਂ।
ਹਰ ਨਦੀ ਹਰ ਵਕਤ ਆਪਣੇ ਨੀਰ ਨੂੰ,
ਟੋਰਦੀ ਰਹਿੰਦੀ ਏ ਰਖ ਕੇ ਧੀਰ ਨੂੰ।
ਬਾਗ਼ਬਾਂ ਹਰ ਫੁਲ ਨੂੰ ਖੇੜਾ ਬਖਸ਼ ਕੇ,
ਚਿਤਰਕਾਰੀ ਚਿਤਰਦੈ ਹਰ ਨਕਸ਼ ਤੇ।
ਜਗਤ ਵਿਚ ਮਹਿਕਾਂ ਖਿੰਡਾਵਨ ਵਾਸਤੇ,
ਤੋੜਦੈ ਸੇਜਾਂ ਸਜਾਵਨ ਵਾਸਤੇ।
ਮੈਂ ਵੀ ਏਸੇ ਫਰਜ਼ ਦੇ ਅਧੀਨ ਹੋ,
ਤੋਰ, ਕਹਿਨਾਂ ਦਿਲ ਨੂੰ ਨ ਗ਼ਮਗੀਨ ਹੋ।
ਪੇਕਿਆਂ ਦੀ ਲਾਜ ਧੀਆਂ ਧਿਆਣੀਆਂ,
ਰਖਦੀਆਂ ਹਰ ਹਾਲ ਨੇ ਬਣ ਸਿਆਣੀਆਂ।

ਨੀਰ ਨਦੀਆਂ ਦਾ ਵਿਛੜ ਕੇ ਧਾਰ ਤੋਂ,
ਦੂਰ ਕਰਦੈ ਭੋਖੜੇ ਸੰਸਾਰ ਤੋਂ।
ਦੂਰ ਤਕ ਫੁਲ ਮਹਿਕ ਨੂੰ ਲੈ ਜਾਂਵਦੇ,
ਚਾਰ ਚੰਨ ਨੇ ਬਾਗ਼ ਤਾਈਂ ਲਾਂਵਦੇ।
ਮੈਨੂੰ ਵੀ ਐਸੀ ਤੇਰੇ ਤੋਂ ਆਸ ਹੈ,
ਆਸ ਪੂਰੇਗਾ ਮੇਰਾ ਵਿਸ਼ਵਾਸ ਹੈ।

# ਤੂੰ ਕਹਿੰਦਾ ਸੈਂ

ਤੂੰ ਕਹਿੰਦਾ ਸੈਂ ਸੂਰਜ ਭਾਵੇਂ,
ਪੂਰਬ ਦੀ ਥਾਂ ਪਛਮੋਂ ਚੜ੍ਹ ਪਏ,
ਪ੍ਰੀਤ ਅਸਾਡੀ ਟੁਟਣੀ ਨਹੀਂ।

ਕਹਿੰਦਾ ਸੈਂ ਇਹ ਸਭੇ ਨਦੀਆਂ,
ਵੇਗਣ ਭਾਵੇਂ ਉਲਟੇ ਵਹਿਣੀ,
ਪ੍ਰੀਤ ਕਹਾਣੀ ਰੁਕਣੀ ਨਹੀਂ।

ਚੰਨ ਬਣੇ ਅਗਨੀ ਦਾ ਗੋਲਾ,
ਚਾਨਣ ਦੀ ਥਾਂ ਅਗ ਵਰਸਾਏ,
ਕਲੀ ਪਿਆਰ ਦੀ ਸੁਕਣੀ ਨਹੀਂ।

ਬਦਲੇ ਅਪਣੀ ਥਾਂ ਹਿਮਾਲਾ,
ਛਿਟ ਪਾਣੀ ਨ ਰਹੇ ਸਮੁੰਦਰੀਂ,
ਪਿਆਰ ਦੀ ਝੀਲ ਨਿਖੁਟਣੀ ਨਹੀਂ।

ਪਰ ਨ ਸੂਰਜ ਪਛੋਂ ਚੜ੍ਹਿਆ,
ਨ ਨਦੀਆਂ ਦੇ ਵਹਿਣ ਹੀ ਬਦਲੇ,
'ਪਰ' ਕਿਸਮਤ ਮੇਰੀ ਬਦਲ ਗਈ।

ਚਾਨਣੀਆਂ ਰਾਤਾਂ ਵਿਚ ਚੰਦਾ,
ਅਗੇ ਵਾਂਗ ਹੀ ਠੰਡ ਵਰਸਾਏ,
'ਬਸ' ਵਰਤ ਮੇਰੇ ਤੇ ਅਜ਼ਲ ਗਈ।

ਓਸੇ ਥਾਂ ਹੀ ਖੜ੍ਹੈ ਹਿਮਾਲਾ।
ਨੱਚ ਰਹੀਆਂ ਨੇ ਸਾਗਰੀਂ ਲਹਿਰਾਂ,
ਮੁਕ ਮੇਰੀ ਪਰ ਗਜ਼ਲ ਗਈ।

ਤੇਰੀ ਅੜੀ ਬਿਨਾਂ ਐ ਸਾਜਨ,
ਹਰ ਇਕ ਚੀਜ਼ ਹੀ ਨੀਯਮ ਬਧ ਹੈ,
(ਬਸ) ਚਾਹਤ ਹੀ ਹੋ ਕਤਲ ਗਈ।

* ਤਕਦੀਰ

# ਇਕ ਤਰਲਾ

ਤੇਰੀ ਬੇਰੁਖ਼ੀ ਪੁਆ ਲਾਂ, ਝੋਲੀ 'ਚ ਜਾਣ ਕਲੀਆਂ।
ਹਿਜਰਾਂ ਦੀ ਅੱਗ ਤੇ ਤੁਰਕੇ, ਚਾਹੇ ਝੁਲਸ ਜਾਣ ਤਲੀਆਂ।

੧. ਗ਼ੈਰਾਂ 'ਚ ਰਲੀਆਂ ਮਾਣੇ, ਕੁਝ ਗ਼ਮ ਨਹੀਂ, ਮੈਂ ਖੁਸ਼ ਹਾਂ,
ਕੀਹ ਹੋਇਆ ਵਕਤੋਂ ਪਹਿਲਾਂ ਆਸਾਂ ਜੇ ਮਰ ਨੇ ਚਲੀਆਂ।

੨. ਤੇਰੇ ਹਰ ਸਿਤਮ ਨੂੰ ਸਮਝਾਂ ਰਹਿਮਤ ਖ਼ੁਦਾ ਦੀ ਸਜਣਾਂ,
ਬਦ ਬਖਤੀਆਂ ਨੂੰ ਸੁਆਗਤ, ਦਰ ਤੇ ਜੋ ਆਣ ਖਲੀਆਂ।

੩. ਮੇਰੀ ਹਰ ਘੜੀ ਜੇ ਬੀਤੇ, ਦੋਜ਼ਖ਼ ਦੀ ਰਾਤ ਬਣ ਜਾਇ,
ਮੈਨੂੰ ਸਿਰ ਮੱਥੇ ਤੇ ਇਹ ਵੀ, ਸੀਨੇ 'ਚ ਸੂਲਾਂ ਪਲੀਆਂ।

੪. ਕੋਈ ਵੀ ਤਸੀਹਾ ਦੇ ਲੈ, ਉਚਰਾਂ ਜੇ 'ਸੀ' ਤਾਂ ਆਖੀਂ,
ਨਹੀਂ ਗ਼ਮ ਜੇ ਅੱਜ ਬਰੂਹਾਂ ਦੁਖਾਂ ਨੇ ਆਣ ਮੱਲੀਆਂ।

੪. ਐਪਰ ਹੈ ਇਕ ਗੁਜ਼ਾਰਿਸ਼ ਤੇਰੇ ਹਜ਼ੂਰ ਮੇਰੀ,
ਮਾਰੀ ਵਫ਼ਾ ਦੇ ਸੀਨੇ, ਨਾ ਨਸ਼ਤਰਾਂ ਅਵੱਲੀਆਂ।

# ਰੁੱਸੇ ਸੱਜਣ ਨੂੰ

ਮੈਨੂੰ ਇਸ ਮੌਤੇ ਨ ਮਾਰ ਵੇ।
ਜੀਣਾ ਬਾਝ ਤੇਰੇ ਦੁਸ਼ਵਾਰ ਵੇ।

੧. ਕਰ ਮਾਫ ਜ਼ਬਾਨ ਦਰਾਜ਼ੀਆਂ,
ਇਕ ਵਾਰ ਕਹੋ ਦਿਲੋਂ ਰਾਜ਼ੀ ਆਂ,
ਕਰ ਹੌਲਾ ਦਿਲ ਦਾ ਭਾਰ ਵੇ।
ਮੈਨੂੰ ਇਸ ਮੌਤੇ ਨ ਮਾਰ ਵੇ।

੨. ਇਨਸਾਨ ਖ਼ਤਾ ਦਾ ਏ ਪੁਤਲਾ,
ਬਿਨ ਗ਼ਲਤੀਓਂ ਹੈ ਇਕ ਉਹ 'ਉਤਲਾ',
ਮੈਨੂੰ ਬਖਸ਼ ਲੈ ਬਸ ਇਕ ਵਾਰ ਵੇ।
ਮੈਨੂੰ ਇਸ............

੩. ਮੈਥੋਂ ਅਨਜਾਣੇ ਗਲ ਹੋਈ,
ਮੇਰੀ ਰੂਹ ਅੰਦਰੋਂ ਭਰ ਰੋਈ,
ਗਲ ਪਾ ਬਾਹਾਂ ਦਾ ਹਾਰ ਵੇ।
ਮੈਨੂੰ ਇਸ ਮੌਤੇ ਨ ਮਾਰ ਵੇ।

੪. ਇਕ ਅਰਜ਼ ਹੈ ਤੇਰੇ ਹਜ਼ੂਰ ਵੇ,
ਸੀਨਾ ਤਪਦੈ ਵਾਂਗ ਤੰਦੂਰ ਵੇ,
ਇਹਨੂੰ ਛੋਹ ਆਪਣੀ ਨਾਲ ਠਾਰ ਵੇ।
ਮੈਨੂੰ ਇਸ ਮੌਤੇ............

੫. ਮੈਂ ਭੁਲ੍ਹਾ, ਤੂੰ ਸ਼ਾਹੇ ਇਨਾਇਤ,
ਮੈਂ ਭੁਲਾ, ਤੂੰ ਕਰ ਖੈਰਾਇਤ,
ਤੂੰ ਜਿੱਤਿਆ ਤੇ ਮੇਰੀ ਹਾਰ ਵੇ।
ਮੈਨੂੰ ਇਸ ਮੌਤੇ............

# ਚੰਨ ਨਾਲ ਦੋ ਗਲਾਂ

ਚੰਨਾਂ ਵਿਅਰਥ ਲੁਟਾਈ ਜਾਵੇਂ ਚਾਨਣੀਆਂ।
ਮੇਲੇ ਹੋਣਗੇ ਤਾਂ ਅਸਾਂ ਰਲ ਮਾਂਨਣੀਆਂ।

ਤੱਕਾਂ ਚਾਨਣੀ ਦਾ ਲਗਾ ਹੋਇਆ ਜਦੋਂ ਦਰਬਾਰ,
ਜਾਪੇ ਕੁਲ ਕਾਇਨਾਤ ਉਤੇ ਆਈ ਏ ਬਹਾਰ,
ਐਪਰ ਕਦਰਾਂ ਦੇ ਬਾਝ ਰੁਲੇ ਮੋਤੀਆਂ ਦਾ ਹਾਰ,
ਸਾਡੇ ਮੇਲ ਨੇ ਹੀ ਕਦਰਾਂ ਇਹ ਜਾਨਣੀਆਂ।

ਤੇਰੀ ਚਾਨਣੀ ਦੀ ਬੂਟਿਆਂ ਤੇ ਪੈਂਦੀ ਏ ਤ੍ਰੇਲ,
ਕੂਲੇ ਪਤਿਆਂ ਤੇ ਮੋਤੀ ਬਣ ਕਰਦੀ ਕਲੋਲ,
ਜਦੋਂ ਆਵੇ ਪਰਭਾਤ ਦੇਵੇ ਮਿਟੀ ਵਿਚ ਮੇਲ,
ਕਿੰਨ੍ਹੇ ਲਭਣੇ ਨੂੰ ਮਿੱਟੀਆਂ ਨੇ ਛਾਨਣੀਆਂ।

ਬਿਨਾਂ ਗਾਹਕ ਪਿਆ ਵੇਚਨਾ ਏਂ ਸੌਦਿਆਂ ਨੂੰ ਚੰਨਾਂ,
ਕਿਹੋ ਜਿਹੈਂ ਵਣਜਾਰਾ ਵੇਚੇਂ ਕੌਡੀਆਂ ਤੋਂ ਪੰਨਾਂ,
ਤੇਰੀ ਬੇ ਪਰਵਾਹੀ ਦਾ ਨਾ ਦਿਸਦਾ ਏ ਬੰਨਾਂ,
ਲੋੜਾਂ ਪੈਣ ਤੇ ਤੂੰ ਚਾਦਰਾਂ ਨੇ ਤਾਨਣੀਆਂ।

ਅਖੀਂ ਦਿਸਦਾ ਨਹੀਂ ਭਾਵੇਂ ਥੋੜੇ ਦਿਨਾਂ ਦਾ ਏ ਉਹਲਾ,
ਦੁਖਾਂ ਉਡ ਪੁਡ ਜਾਣਾ ਜਦੋਂ ਆਇਆ ਘਰ ਢੋਲਾ,
ਕਾਲੇ ਅੰਦਰਾਂ ਚ' ਵਜੇ ਗਾ ਦੀਦਾਰ ਦਾ ਪਰੋਲਾ,
ਸਾਂਭ ਰਖੀਂ ਮਤ ਲੋਆਂ ਪੈਣ ਭਾਲਣੀਆਂ।

## ਖ਼ਾਬ

ਆਕਾਸ਼ਾਂ ਦੀ ਝੋਲੀ ਵਿਚ ਕੋਈ ਤਾਰੇ ਡੋਲ੍ਹ ਗਿਆ।
ਖ਼ਾਬਾਂ ਵਿਚ ਅਰਮਾਨਾਂ ਦੀ ਕੋਈ ਗੰਢੜੀ ਖੋਲ੍ਹ ਗਿਆ।

ਸਾਜ਼ ਦਿਲੇ ਦਾ ਛਿੜਿਆ ਕਿ ਮੇਰਾ ਅੰਗ ਅੰਗ ਰੱਸ ਹੋਇਆ।
ਇਹ ਰਸ ਕੂਲੀਆਂ ਸ਼ਾਖਾਂ ਉਤੇ ਸ਼ਬਨਮ ਬਣ ਕੇ ਚੋਇਆ।

ਅਚਨ ਅਚੇਤ ਖਿਜ਼ਾਂ ਦੀ ਕੁਖੋਂ ਜੰਮੀਆਂ ਫੇਰ ਬਹਾਰਾਂ।
ਕਰਿਸ਼ਮੇ ਤੇਰੇ ਪਿਆਰ ਦਾ ਨਸਗੇ ਦੁਖੜੇ ਕੋਸ ਹਜ਼ਾਰਾਂ।

ਭਰੀਆਂ ਨਾਲ ਸੁਗੰਧ ਫ਼ਿਜ਼ਾਵਾਂ ਕਲੀਆਂ ਮਹਿਕ ਖਿਲਾਰੀ।
ਤੂੰ ਮਿਲਿਐਂ ਘਟ ਚਾਨਣ ਹੋਇਐ ਨਿਖੜੀ ਰੈਣ ਅੰਧਿਆਰੀ।

ਮੇਰੀ ਹਰ ਇਕ ਆਸ ਦੇ ਮੂੰਹ ਤੇ ਬੁਰਕਾ ਗਿਆ ਕੋਈ ਲਾਲੀ।
ਤਾਹੀਏਂ ਅਜ ਸੂਰਜ ਨੇ ਉਫ਼ਕੋਂ* ਬੱਤੀ ਪਿਆਰ ਦੀ ਬਾਲੀ।

---

*ਦੁਮੇਲ

# ਸਖ਼ਤ ਬੀਮਾਰ ਹੋਈ ਪਤਨੀ ਨੂੰ

ਸਜਣੀ! ਅਜੇ ਨ ਵਿਦਿਆ ਹੋ,
ਚਾਵਾਂ ਦੇ ਗੁਲਦਸਤਿਉਂ ਹਾਲੇ,
ਆਉਂਦੀ ਏ ਖੁਸ਼ਬੋ।

ਦਿਲ ਮੇਰੇ ਵਿਚ ਮਚਲ ਰਹੀਆਂ ਨੇ, ਅਜੇ ਕੰਵਾਰੀਆਂ ਆਸਾਂ।
ਸਮੇਂ ਦੀ ਗਰਦਸ਼ ਮੇਟ ਸਕੀ ਨ, ਚਾਹਤ ਦੀਆਂ ਪਿਆਸਾਂ।
ਅਧ ਖੜ ਬਿਰਛੋਂ ਫੁਟਦੀਆਂ ਲਗਰਾਂ ਕੀਕਰ ਲਵਾਂ ਲਕੋ,
ਸਜਣੀ ਅਜੇ ਨ ਵਿਦਿਆ ਹੋ।

ਹਿੰਮਤ ਹਾਰ ਕੇ ਬੈਠ ਨ ਹਾਲੇ, ਮਨਜ਼ਲ ਸਾਡੀ ਦੂਰੇ।
ਕਰਦੇ ਪਾਰ ਚੁਰੇੜੀਆਂ ਨਦੀਆਂ ਪੁਜਣਾਂ ਅਸਾਂ ਜ਼ਰੂਰੇ।
ਮਿਹਨਤ ਨਹੀਂ ਅਕਾਰਥ ਜਾਂਦੀ ਲਾ ਦਿਲ ਕਰਦੇ ਜੋ।
ਸਜਣੀ ਅਜੇ ਨ ਵਿਦਿਆ ਹੋ।

ਬੇਹਿੰਸ ਹੋਏ ਊਂਘ ਰਹੇ ਨੇ ਅਜੇ ਅਧੂਰੇ ਸਪਨੇ।
ਉਲਟੀਚਨ ਤਕਦੀਰ ਦੇ ਵਰਕੇ (ਤਾਂ) ਹੋਣ ਪਰਾਏ ਅਪਨੇ।
ਔਕੜਾਂ ਦੇ ਤੂਫਾਨ ਅਖੀਰੀ ਵਗ ਵਗ ਜਾਣ ਖਲੋ।
ਸਜਣੀ ਅਜੇ ਨ ਵਿਦਿਆ ਹੋ।

ਜੇਰਾ ਰੱਖ, ਅਸਾਂ ਝੂਟਣੀਆਂ ਨੇ ਅਜੇ ਪਿਆਰ ਦੀਆਂ ਪੀਂਘਾਂ
ਬੇਫਿਕਰੀ ਦੇ ਪਲੰਘ ਤੇ ਚੜ੍ਹਕੇ ਸੌਣੇ ਸੁਖ ਦੀਆਂ ਨੀਂਦਾਂ।
ਰਾਤ ਸੁਹਾਗ ਦੀ ਮੁੜ ਆਵੇਗੀ ਰਖ ਲੈ ਹਾਰ ਪਰੋ।
ਸਜਣੀ ਅਜੇ ਨ ਵਿਦਿਆ ਹੋ।

ਬਦਲ ਇਰਾਦਾ ਜਾਣ ਦਾ, ਰੁਕ ਜਾ, ਮੋੜ ਲੈ ਫੇਰ ਮੁਹਾਰਾਂ।
ਨਵੀਂ ਬਹਾਰ ਦੀ ਸੌਗੰਧ ਖਾਕੇ ਰਾਹ ਤੇ ਖੜਾ ਪੁਕਾਰਾਂ।
ਨਵ ਪਰਭਾਤ ਦੀ ਲਾਲੀ ਦੇਵੇ ਖੁਸ਼ੀਆਂ ਦੀ ਕਨਸੋ।
ਸਜਣੀ ਅਜ ਨ ਵਿਦਿਆ ਹੋ।

# ਨਖ਼ਲਸਤਾਨ

ਬਿਰਹੋਂ ਦੇ ਸਹਿਰਾਵੀਂ ਮਿਲਿਐ,
ਯਾਦ ਤੇਰੀ ਦਾ ਨਖ਼ਲਸਤਾਨ।
ਆਸ ਦਾ ਬਸ ਇਕ ਦੀਪਕ ਜਗਦੈ,
ਬਾਕੀ ਹਿਰਦੈ ਸੁੰਨ ਸਮਾਨ।

ਨਹੀਂ ਪਰਵਾਹ ਜੇ ਨ ਵੀ ਆਵੇਂ,
ਕਰੜਾ ਦਿਲ ਕਰ ਬੈਠ ਗਿਆਂ;
ਤੇਰੀ ਥਾਵੇਂ ਸੁਣ ਐ ਸਾਜਨ,
ਯਾਦ ਤੇਰੀ ਨੂੰ ਲੀਤੈ ਜਾਣ।

ਕਸਮ ਤੇਰੀ ਮੈਂ ਹੁਣ ਨਹੀਂ ਕਰਦਾ,
ਤੇਰੀ ਦੇਹੀ ਨਾਲ ਪਿਆਰ;
ਕਿਉਂ ਪੂਜਾਂ ਮੈਂ ਬੰਦੀ ਪਿੰਜਰਾ,
(ਜਦ) ਰੂਹ ਤੇਰੀ ਨੂੰ ਲਿਐ ਪਛਾਣ।

ਸੁਖੀ ਰਹੋ ਜਿਸ ਥਾਂ ਵੀ ਜਾਵੇਂ,
ਟੁਟਿਆ ਦਿਲ ਇਕ ਦਵੇ ਦੁਆ।

ਦਿਲ ਦੀ ਤੈਹੋਂ ਹਾਂ ਧੰਨਵਾਦੀ,
ਯਾਦ ਸੁ ਕਰ ਚਲਿਆ ਏਂ ਦਾਨ।

ਮੂਰਖ ਨੇ ਜੋ ਤੈਨੂੰ ਮਿਥੋਂ,
ਅਡ ਕਰ ਕੇ ਖੁਸ਼ ਹੁੰਦੇ ਨੇ;
ਪੌਣੋਂ ਮਹਿਕ ਕਿਵੇਂ ਅਡ ਹੋਵੇ,
ਵੱਗਣ ਚਾਹੇ ਲੱਖ ਤੂਫਾਨ।

# ਰੂਪ ਰਾਣੀ

ਹੌਲੇ ਹੌਲੇ ਲੰਘ ਪੌਣੇ, ਸੱਧਰਾਂ ਦੇ ਬੂਹੇ ਵਿਚੋਂ,
ਪੋਲੇ ਪੋਲੇ ਕਦਮ ਟਿਕਾ।
ਸੁਤੀ ਏ ਪੰਘੂੜੇ ਵਿਚ, ਮਸਾਂ ਮਸਾਂ ਰੂਪ ਰਾਣੀ,
ਦਵੇਂ ਮਤ ਏਸ ਨੂੰ ਜਗਾ।
ਰਿਸ਼ਮੇਂ ਨੀ ਸਹਿਜੇ ਤਕ, ਆਸ ਦੇ ਝਰੋਖੇ ਵਿਚੋਂ,
ਬੁਲ੍ਹੀਆਂ ਦੇ ਵਿਚ ਮੁਸਕਾ।
ਬੈਠ ਕੇ ਪੁਆਂਦੀ ਨੀ ਅਡੋਲ ਕੋਈ ਛੇੜ ਦੇਵੀਂ,
ਨਗ਼ਮਾ ਜੋ ਦਵੇ ਨਸ਼ਿਆ।

੨.

ਨਿੰਮ੍ਹੀ ਨਿੰਮ੍ਹੀ ਚਾਨਣੀ ਦੀ ਚੰਦ ਜਹੇ ਮੁਖੜੇ ਤੇ,
ਸੋਨੇ ਵੰਨਾਂ ਰੰਗ ਲਿਸ਼ਕਾ।
ਨਜ਼ਰਾਂ ਨ ਲਗ ਜਾਣ ਰਾਣੀ ਦੇ ਸੁਹੱਪਣਾਂ ਨੂੰ,
ਟੂਣਾਂ ਕੋਈ ਪੀਰ ਤੋਂ ਕਰਾ।
ਨਿੱਕੀ ਨਿੱਕੀਏ ਅੱਡੀ ਤੂੰ ਨੱਚ ਪਰਭਾਤੇ ਜ਼ਰਾ,
ਪੋਲਾ ਪੋਲਾ ਗਿਦੜਾ ਵਜਾ।
ਸਾਰੀ ਰਾਤ ਏਸ ਨੇ ਲੰਘਾਈ ਵਿਚ ਅੱਖੀਆਂ ਦੇ,
ਮਸਾਂ ਮਸਾਂ ਕੀਤਾ ਸੂ ਟਿਕਾ।

੩.

ਸਹਿਜੇ ਸਹਿਜੇ ਰਾਣੀਆਂ ਨੂੰ, ਸੁਣੋ ਨੀ ! ਜਗਾਈਦਾ ਏ,
ਲਖ ਲਖ ਕਰੀਦੇ ਉਪਾ ।

ਕਾਹਲਾਂ ਕਾਹਲਾਂ ਵਿਚ ਕਰੋ ਰਾਣੀ ਦੀ ਨਿਰਾਦਰੀ ਨਾ,
ਕਰਿਓ ਨ ਓਸ ਨੂੰ ਖ਼ਫ਼ਾ ।
ਮੱਠਾ ਮੱਠਾ ਤਿੰਨੇ ਰਲ, ਛੇੜੋ ਨੀ ਸੰਗੀਤ ਕੋਈ,
ਸੁਪਨੀਂ ਜੋ ਜਾਏ ਨੀ ਸਮਾ ।
ਓਸ ਦੇ ਪੰਘੂੜੇ ਤੇ ਸੁਗੰਧੀਆਂ ਖਲੇਰ ਦੇਵੋ,
ਭਰੇ ਖੁਸ਼ਬੋਈ ਨੀ ਫ਼ਿਜ਼ਾ ।

ਨਿੱਘੇ ਨਿੱਘੇ ਹਥੀਂ, ਵਿਚ ਤਲੀਆਂ ਜੁਲੂਣ ਕਰੋ,
ਕਰਿਓ ਨ ਕਾਹਲੀ ਨੀ ਜ਼ਰਾ ।
ਪਹਿਲੀ ਪਹਿਲੀ ਤਕਣੀ ਜੋ ਭਰੀ ਏ ਖੁਮਾਰਾਂ ਨਾਲ,
ਝੋਲੀਆਂ 'ਚ ਲਇਓ ਨੀ ਪੁਆ ।
ਹੋਸ਼ ਦੀ ਲਗਾਮ ਹਥ ਰਖਿਓ ਤਨੀਣ ਦੇ ਕੇ,
ਬਦ੍ਵੋ ਮਤੇ ਹੋਸ਼ ਨੂੰ ਭੁਲਾ ।
ਝੁਕ ਝੁਕ ਕਰੋ ਪਰਣਾਮ ਜਦੋਂ ਬੈਠ ਜਾਏ,
ਚਰਨਾਂ ਤੇ ਸੀਸ ਨੂੰ ਟਿਕਾ ।

ਪੱਜੀਂ ਪੱਜੀਂ ਕਰੋ ਨੀ ਖੁਸ਼ਾਮਦਾਂ ਹਜ਼ਾਰ ਭਾਵੇਂ,
ਗੱਲ ਮੇਰੀ ਲਵੇ ਨੀ ਮਨਾ ।
ਅੰਗ ਅੰਗ ਸਾਂਭੇ ਪਰਦੇਸੀਆਂ ਦੇ ਆਉਣ ਤਾਈਂ,
ਹੋਵੇ ਨ ਉਦਾਸ ਨੀ ਜ਼ਰਾ ।

# ਮੇਰਾ ਦਰਦ

ਮੇਰਾ ਦਰਦ ਮੇਰੀ ਹਯਾਤੀ ਦਾ ਹੀਲਾ।
ਇਹ ਹਿਜਰਾਂ ਦਾ ਜੀਵਨ ਬਨਾਵੇ ਰੰਗੀਲਾ।

ਮੈਂ ਇਸ ਦੇ ਸਹਾਰੇ ਜਿਗਰ ਘੋਲ ਪੀਤੇ।
ਸ਼ਕਾਇਤ ਨ ਸ਼ਿਕਵਾ ਕਿਸੇ ਕੋਲ ਕੀਤੇ।

ਮੁਸੀਬਤ ਹਰਿਕ ਨੂੰ ਮੈਂ ਟਿਚ ਕਰਕੇ ਜਾਤੈ।
ਗ਼ਮਾਂ ਦੇ ਤੂਫ਼ਾਨੀ ਨ ਦਿਲ ਮੇਰਾ ਫਾਬੇ।

ਮੈਂ ਨੈਂ ਮੁਸ਼ਕਲਾਂ ਦੀ ਹਾਂ ਬਿਨ ਬੇੜੀ ਤਰਿਆ।
ਸੁਮੇਰਾਂ ਦੀ ਸਿਖਰੇ ਹਾਂ ਬਿਨ ਰਾਹੋਂ ਚੜ੍ਹਿਆ।

ਜ਼ਮਾਨੇ ਦੀਆਂ ਔਕੜਾਂ ਸਨ ਹਜ਼ਾਰਾਂ।
ਮੇਰੇ ਸਾਹਮਣੇ ਆਈਆਂ ਬੰਨ੍ਹ ਬੰਨ੍ਹ ਕਤਾਰਾਂ।

ਹਰਿਕ ਤਾਂਈ ਐਸਾ ਮਜ਼ਾ ਮੈਂ ਚਖਾਇਆ।
ਕਿਸੇ ਨੂੰ ਵੀ ਅਜ ਤੀਕ ਨ ਹੋਸ਼ ਆਇਐ।

# ਮੇਰੀ ਸ਼ਹਿਨਸ਼ਾਹੀ

ਮੈਂ ਸਾਰੀ ਉਮਰ ਬਾਦਸ਼ਾਹ ਬਣ ਲੰਘਾਈ।
ਹੈ ਪਿਆਰਾਂ ਦੀ ਦੁਨੀਆਂ ਮੇਰੀ ਸ਼ਹਿਨਸ਼ਾਹੀ।

ਮੇਰਾ ਤਖ਼ਤ ਖੇੜਾ ਮੇਰਾ ਤਾਜ ਹਾਸਾ,
ਮੇਰਾ ਹੁਕਮ ਦੇਵੇ ਹਰਿਕ ਨੂੰ ਦਿਲਾਸਾ।
ਕਰੋ ਦੂਰ ਦੁਨੀਆਂ ਤੋਂ ਨਫ਼ਰਤ ਸਿਆਹੀ।
ਹੈ ਪਿਆਰਾਂ ਦੀ ਦੁਨੀਆਂ.........

ਖ਼ਜ਼ਾਨੇ ਮੇਰੇ ਵਿਚ ਨੇ, ਖੁਸ਼ੀਆਂ ਦੇ ਹੀਰੇ,
ਮੈਂ ਕੀਤੇ ਨੇ ਥਾਂ ਥਾਂ ਤਬੱਸਮ ਜ਼ਖੀਰੇ,
ਉਦਾਸੀ ਦੀ ਇਸ ਰਾਜ਼ ਵਿਚ ਹੈ ਮਨਾਹੀ,
ਹੈ ਪਿਆਰਾਂ ਦੀ ਦੁਨੀਆਂ.........

ਹਕੂਮਤ ਮੇਰੀ ਵਿਚ ਗ਼ਰੀਬੀ ਅਮੀਰੀ,
ਨੇ ਭਾਰੀ ਜੁਰਮ ਅਜਜ਼ੀ ਤੇ ਹਕੀਰੀ,
ਬਰਾਬਰ ਰਹੇ ਹੈਂ ਹੁਕਮ ਬਾਦਸ਼ਾਹੀ,
ਹੈ ਪਿਆਰਾਂ ਦੀ ਦੁਨੀਆਂ.........

ਹੈ ਨਫ਼ਰਤ ਦੀ ਵੈਰਨ ਮੇਰੀ ਪਿਆਰ ਸੈਨਾਂ,
ਮੈਂ ਪ੍ਰੀਤਾਂ ਦਾ ਕਰ ਬਸ ਰਿਆਇਆ ਤੋਂ ਲੈਨਾਂ,
ਮੁਹੱਬਤ ਸਿਖਾਵੇ ਮੇਰਾ ਹਰ ਸਿਪਾਹੀ,
ਹੈ ਪਿਆਰਾਂ ਦੀ ਦੁਨੀਆਂ.........

ਮੈਂ ਸਾਰੀ ਉਮਰ ਬਾਦਸ਼ਾਹ ਬਨ ਲੰਘਾਵੀ।
ਹੈ ਪਿਆਰਾਂ ਦੀ ਦੁਨੀਆਂ ਮੇਰੀ ਸ਼ਹਿਨਸ਼ਾਹੀ।

o:---:o

# ਮੈਂ ਕੀਹ ਹਾਂ ?

੧.

ਮੈਂ ਕੀਹ ਹਾਂ ਤੇ ਕੀਹ ਕਰ ਸਕਨਾਂ,
ਬੇਕਦਰੀ ਦੁਨੀਆਂ ਕੀਹ ਜਾਣੇ।
ਇਹਨੂੰ ਬਸ ਪੀਹਣਾ ਆਉਂਦਾ ਏ,
ਜਿਉਂ ਚੱਕੀ ਦੇਵੇ ਪੀਹ ਦਾਣੇ।

੨.

ਮੈਂ ਪੀੜਾ ਸਾਰੀ ਦੁਨੀਆਂ ਦੀ,
ਅਖਰਾਂ ਵਿਚ ਅੰਕਿਤ ਕਰ ਸਕਨਾ।
ਅਤੇ ਆਪਣੀ ਕਲਮ ਦੀ ਬੇੜੀ ਤੇ,
ਸੰਸਾਰ ਦੇ ਸਾਗਰ ਤਰ ਸਕਨਾ।

੩.

ਜਿਨੂੰ ਵੇਖ ਕੇ ਜਗ ਚੁੰਧਿਆ ਜਾਏ,
ਉਹ ਜਲਵਾ ਏ ਤੂਰ ਵਿਖਾ ਸਕਨਾ।
ਸ਼ਾਹ ਕੋਲਿਓਂ ਕਾਲੀਆਂ ਰੂਹਾਂ ਨੂੰ,
ਮੈਂ ਕੋਹੇ ਨੂਰ ਬਣਾ ਸਕਨਾ।

੪.

ਮੇਰੇ ਅੰਦਰ ਸੋਮਾਂ ਪਿਆਰ ਦਾ ਏ,
ਕੋਈ ਵੇਖੇ ਹੋਵਨ ਜੇ ਕਦਰਾਂ।
ਹੈ ਹਿਰਦਾ ਚੌੜਾ ਗਗਨ ਜਿਉਂ,
ਕੋਈ ਵੇਖੇ ਅਪੜਨ ਜੇ ਨਜ਼ਰਾਂ।

੫.

ਸੁਣ ਪੱਥਰ ਦਿਲ ਵੀ ਮੋਮ ਬਣੇ,
ਮੇਰੇ ਅੰਦਰ ਨੇ ਉਹ ਗੀਤ ਭਰੇ।
ਮੇਰੀ ਪਿਆਰ ਗੁਥੀ ਇਕ ਸੁਰ ਸੁਣ ਕੇ,
ਕਿਉਂ ਨ ਉਹ ਸਭ ਸਿਓਂ ਪ੍ਰੀਤ ਕਰੇ।

੬.

ਥੇ ਆਸਾਂ ਦੀਆਂ ਉਜਾੜਾਂ ਵਿਚ,
ਮੈਂ ਲਾਵਾਂ ਵੇਲਾਂ ਪਿਆਰ ਦੀਆਂ।
ਮੇਰੇ ਖਿਆਲ ਦੇ ਘੋੜੇ ਪੁਜਦੇ ਨੇ,
ਜਿਥੇ ਮੁੱਕਣ ਹੱਦਾਂ ਕਿਆਸ ਦੀਆਂ।

# ਕਲਮ ਹੁਣੇ ਕਿਉਂ ਰੁਕਦੀ ਏ ?

੧.

ਅਜੇ ਤਾਂ ਦਰਦ ਦਿਲਾਂ ਦੇ ਲੱਖਾਂ ਇਸ ਨੂੰ ਲਿਖਣੇ ਪੈਣੇ।
ਮਾਸੂਮਾਂ ਦੀਆਂ ਆਹਾਂ ਦੇ ਅਫਸਾਨੇ ਕਹਿਣੇ ਪੈਣੇ।
ਏਸ ਕਲਮ ਦੀ ਨੋਕ ਦੀ ਅਖ ਚੋਂ ਅਜੇ ਉਹ ਹੰਝੂ ਵਹਿਣੇ।
ਜਿਨ੍ਹਾਂ ਨੇ ਦਿਲ ਪੱਥਰ ਹੋਏ ਮੋਮ ਵਾਂਗ ਕਰ ਲੈਣੇ।

੨.

ਏਸ ਕਲਮ ਨੇ ਅਜੇ ਚਿਤਰਨੇ, ਕਰੁਣਾ ਭਰੇ ਨਜ਼ਾਰੇ।
ਚੋਭਾਂ ਸਹਿ ਸਹਿ ਕਿਵੇਂ ਰਾਂਝਣੇ ਛਡਣ ਤਖ਼ਤ ਹਜ਼ਾਰੇ।
ਕਿਵੇਂ ਬਹਾਨੇ ਪਾ ਪਾ ਸਾਜਨ, ਜਾਂਦੇ ਤੋੜ ਸਹਾਰੇ।
ਰਹਿ ਜਾਂਦੇ ਨੇ ਕੋਲ ਕਿਸੇ ਦੇ, ਯਾਦਾਂ ਭਰੇ ਪਟਾਰੇ।

੩.

ਅਜੇ ਗ਼ਰੀਬਾਂ ਤਾਈਂ ਚੀਰੇ, ਜਬਰਾਂ ਦੀ ਦੋ ਧਾਰੀ।
ਚਮਕ ਮੁਲੰਮੇ ਦੀ ਨੇ ਹਾਲੇ, ਅਸਲਾਂ ਦੀ ਮੱਤ ਮਾਰੀ।
ਬੇਇਨਸਾਫੀ ਹਠ ਧਰਮੀ ਦਾ, ਅਜੇ ਵੀ ਪਲੜਾ ਭਾਰੀ।
ਊਚ ਨੀਚ ਦੀ ਮੱਸਿਆ ਹਾਲੇ ਕਾਲੀ ਰਾਤ ਪਸਾਰੀ।

੪.

ਅਜੇ ਵੀ ਜਿੰਦ ਕਿਸੇ ਦੀ ਫਾਥੀ, ਦਿਸੇ ਹਥ ਬਿਗਾਨੇ।
ਅਜੇ ਵੀ ਆਸ ਅੰਗੂਰੀ ਨੂੰ, ਚਰ ਜਾਂਦੇ ਨੇ ਜਰਵਾਨੇ।
ਮਤਲਬ ਦੇ ਇਕ ਪਰਦੇ ਪਿਛੇ, ਲੁਕਣ ਯਾਰ ਯਰਾਨੇ।
ਘਾਲ ਕਿਸੇ ਦੀ ਪਿਛੇ ਮਿਲਦੇ, ਇਕ ਦੋ ਖੁਰਵੇ ਤਾਹਨੇ।

# ਕਿਉਂ ?

ਦਿਲ ਨਦੀ ਦੇ ਕਿਉਂ ਕਿਨਾਰੇ,
ਦੂਰ ਹੁੰਦੇ ਜਾ ਰਹੇ।
ਅਜ ਸਹਾਰੇ ਦਿਲ ਦੇ ਕਿਉਂ,
ਕਾਫ਼ੂਰ ਹੁੰਦੇ ਜਾ ਰਹੇ।
ਗ਼ਮ ਘਟਾ ਕਿਉਂ ਹੋਰ ਕਾਲੀ,
ਛਾ ਗਈ ਆਕਾਸ਼ ਤੇ।
ਕਿਉਂ ਮੇਰੇ ਦਿਲ ਨੂੰ ਗਿਲਾਨੀ,
ਆ ਗਈ ਵਿਸ਼ਵਾਸ਼ ਤੇ।
ਸਾਦਾ ਜਹੇ ਇਹ ਚੀਰ ਵੀ.
ਨਾਸੂਰ ਹੁੰਦੇ ਜਾ ਰਹੇ।
ਦਿਲ ਨਦੀ ਦੇ..............

ਸੀ ਅਸਹਿ ਤੇਰੀ ਜੁਦਾਈ,
ਇਕ ਘੜੀ ਮੇਰੇ ਲਈ।
ਜਗ ਦੇ ਦੁਖ ਮੈਂ ਕੁਝ ਨਹੀਂ ਜਾਤੇ,
ਇਕ ਦਰਸ ਤੇਰੇ ਲਈ।
ਤੁਧ ਬਿਨਾਂ ਇਹ ਦਿਨ ਕਿਵੇਂ,
ਮਨਜ਼ੂਰ ਹੁੰਦੇ ਜਾ ਰਹੇ।
ਦਿਲ ਨਦੀ ਦੇ..............

ਕਿਉਂ ਮੇਰੇ ਦਿਲ ਚੋਂ ਤੇਰੀ,
ਤਸਵੀਰ ਧੁੰਦਲੀ ਹੋ ਰਹੀ।

ਕਿਉਂ ਆਈ ਤਸਕੀਨ ਜਿੰਦ ਨੂੰ,
ਜੋ ਸੀ ਪਗਲੀ ਹੋ ਰਹੀ।

ਤੇਰੀਆਂ ਯਾਦਾਂ ਦੇ ਟੋਏ,
ਪੂਰ ਹੁੰਦੇ ਜਾ ਰਹੇ।

ਦਿਲ ਨਦੀ ਦੇ...............

–2–

# ਨਿਰਾਸ਼ਾ

ਮੌਤ ਹੀ ਹੈ ਮਨਚਲੇ ਮਕਸੂਦ ਮੇਰੀ ਪੀੜ ਦੀ।
ਵਕਤ ਦੀ ਗਰਦਸ਼ ਤਮੰਨਾਵਾਂ ਨੂੰ ਹਰ ਦਮ ਪੀੜ ਦੀ।

੧ ਚੈਨ ਦਾ ਪਲ ਬਨ ਗਿਆ ਮੇਰੇ ਲਈ ਚੰਨ ਈਦ ਦਾ।
ਹੈ ਹਮੇਸ਼ਾ ਮੇਰੀ ਕਿਸਮਤ ਸੁਖ ਦੇ ਬੂਹੇ ਭੀੜ ਦੀ।

੨ ਸਾਜ਼ ਮੇਰੀ ਜਿੰਦਗੀ ਦਾ ਸੁਰ ਕਦੀ ਹੋਇਆ ਨਹੀਂ।
ਦਰਦ ਦੀ ਇਕ ਦਾਸਤਾਂ ਹੈ ਹਰ ਸਤਰ ਇਸ ਬੀੜ ਦੀ।

੩ ਦਿਲ ਮੇਰਾ ਆਸਾਂ ਉਮੀਦਾਂ ਦਾ ਉਹ ਕਬਰਸਤਾਨ ਹੈ।
ਮੌਤ ਜਿਸ ਥਾਂ ਹਰ ਵਕਤ ਚਾਵਾਂ ਤੇ ਭੋਕੇ ਲੀੜ ਦੀ।

–੪–

# ਸ਼ੁਕਰੀਆ

ਐ ਮੇਰੀ ਕਵਿਤਾ ਦੇ ਸੋਮੇਂ, ਮੇਰਿਆਂ ਗੀਤਾਂ ਦੀ ਖਾਨ।
ਭਟਕਨਾਂ ਦੇ ਹੇ ਨਿਸ਼ਾਨੇ, ਮੇਰੀਆਂ ਚੀਸਾਂ ਦੀ ਸ਼ਾਨ।

੧ ਦੇਰ ਪਾ ਦਰਦਾਂ ਦੇ ਦਾਤੇ, ਅਬਦੀ ਗ਼ਮ ਦੇ ਸ਼ਹਿਨਸ਼ਾਹ।
ਬੇਬਹਾ ਸੋਜ਼ਾਂ ਦੇ ਸਾਕੀ, ਖਲਸ਼ੇ ਦਿਲ ਦੇ ਦਿਹ ਪਰਾਣ।

੨ ਐ ਮੇਰੇ ਭਾਵਾਂ ਦੇ ਭਗਵਨ, ਖਿੰਡਿਆਂ ਖਿਆਲਾਂ ਦੀ ਰੌ।
ਡੂੰਘੀਆਂ ਸੋਚਾਂ ਦੇ ਸਾਗਰ, ਆਸ ਦੇ ਅੰਬਰ ਮਹਾਨ।

੩ ਬੇ ਸੁਰੇ ਇਸ ਜ਼ਿੰਦਗੀ ਦੇ ਸਾਜ਼ ਦੀ ਮਿਜ਼ਰਾਬ ਓ।
ਸਿਥਲਤਾ ਦੀ ਬਾਰਗਾਹ ਤੇ ਹਿਜਰ ਦੇ ਤੀਰੋ ਕਮਾਨ।

੪ ਹਰ ਮੇਰੀ ਤਕਦੀਰੇ ਨਾਕਿਸ ਨੂੰ ਉਲੀਕਣ ਵਾਲਿਆ।
ਕਰਨ ਵਾਲੇ ਹਰ ਮੇਰੀ ਤਦਬੀਰ ਨੂੰ ਬੇਹਿੰਸ ਬੇ ਜਾਨ।

੫ ਸ਼ੁਕਰੀਆ ਐ ਬੇਸ਼ ਕੀਮਤ ਤੁਹਫ਼ੇ ਬਖ਼ਸ਼ਨ ਵਾਲਿਆ।
ਸ਼ੁਕਰੀਆ ਉਹਨਾਂ ਲਈ ਵੀ ਕਰ ਗਿਆ ਏਂ ਜੋ ਹਸਾਨ।

# ਸ਼ਹੀਦੀ ਤਰਾਨਾ

ਸੁਨਾ ਅਜ ਨ ਇਸ਼ਕੋ ਹੁਸਨ ਦੇ ਫ਼ਸਾਨੇ।
ਕਿ ਅਜ ਸੋਭਦੇ ਨੇ ਸ਼ਹੀਦੀ ਤਰਾਨੇ।

ਮੇਰੀ ਅਣਖ ਨੂੰ ਕੋਈ ਲਲਕਾਰਦਾ ਏ।
ਮੇਰੀ ਸ਼ਾਨ ਨੂੰ ਹਥ ਪਿਆ ਮਾਰਦਾ ਏ।
ਤੇ ਮੱਲਾਂ ਰਿਹੈ ਮਾਰ ਜ਼ਾਲਮ ਪਿੰਡਾਣੇ।
ਕਿ ਅਜ ਸੋਭਦੇ.........

ਮੇਰੀ ਪ੍ਰਾਣੋਂ ਪਿਆਰੀ ਆਜ਼ਾਦੀ ਨੂੰ ਖ਼ਤਰੈ।
ਮੇਰੀ ਹੋ ਰਹੀ ਕਾਮਯਾਬੀ ਨੂੰ ਖ਼ਤਰੈ।
ਕਿ ਖੋਹ ਖੜਨਾ ਚਾਹੁੰਦੇ ਨੇ ਇਸ ਨੂੰ ਬਿਗਾਨੇ।
ਕਿ ਅਜ ਸੋਭਦੇ.........

ਕਿਤੇ ਮੇਤੋਂ ਮੰਦੈ ਗੁਲਾਮੀ ਦਾ ਜੀਣਾ।
ਜਵਾਂ ਮਰਦ ਨਹੀਂ ਜੋ ਹੈ ਅਣਖਾਂ ਤੋਂ ਹੀਣਾਂ।
ਸ਼ਹੀਦਾਂ ਦੀ ਰੂਹ ਮਾਰਦੀ ਪਈ ਏ ਤਾਨ੍ਹੇ।
ਕਿ ਅਜ ਸੋਭਦੇ.........

ਨ ਰੋਕੋ ਵਤਨ ਵਾਸਤੇ ਮਰਨ ਚੱਲਿਆਂ।
ਮੈਂ ਦੁਸ਼ਮਣ ਦਾ ਕਿਰਿਆ ਕਰਮ ਕਰਨ ਚਲਿਆਂ।
ਮਰਾਂਗਾ ਮੈਂ ਦੁਸ਼ਮਣ ਨੂੰ ਲਾ ਕੇ ਠਿਕਾਣੇ।
ਕਿ ਅਜ ਸੋਭਦੇ ਨੇ ਸ਼ਹੀਦੀ ਤਰਾਨੇ।

# ਸ਼ਹੀਦਾਂ ਦੀ ਪੁਕਾਰ

ਸ਼ਹੀਦਾਂ ਦੀ ਰੂਹ ਦੀ ਪੁਕਾਰ, ਸੁਣੋ ਬਈ ਦੇਸ਼ ਵਾਸੀਓ।
ਗਗਨਾਂ ਚੋਂ ਰਹੀ ਲਲਕਾਰ ਸੁਣੋਂ ਬਈ ਦੇਸ਼ ਵਾਸੀਓ।

ਦੇਸ਼ ਉਤੇ ਔਖੀ ਬਣੀ ਨੀਂਦਰਾਂ ਤਿਆਗੋ ਬਈ।
ਸੌਣ ਦਾ ਨਹੀਂ ਸਮਾਂ ਸ਼ੇਰੋ ਕਰੋ ਹੋਸ਼ ਜਾਗੋ ਬਈ।
ਨਈਆ ਫਸੀਏ ਮੰਝਦਾਰ ਸੁਣੋਂ ਬਈ ਦੇਸ਼ ਵਾਸੀਓ।
ਸ਼ਹੀਦਾਂ ਦੀ ਰੂਹ ਦੀ ਪੁਕਾਰ.........

ਕਾਇਰ ਹੈ ਜਿਹੜਾ ਅਜ ਮਰਨਾਂ ਨਹੀਂ ਮੰਡਦਾ।
ਸੱਟ ਪਏ ਸੀਸ ਤੇ ਸ੍ਰੀਰ ਨਹੀਂ ਛੰਡਦਾ।
ਉਹਦਾ ਜੀਣਾਂ ਹੈ ਦੁਨੀਆਂ ਤੇ ਭਾਰ, ਸੁਣੋਂ ਬਈ ਦੇਸ਼ ਵਾਸੀਓ
ਸ਼ਹੀਦਾਂ ਦੀ ਰੂਹ ਦੀ ਪੁਕਾਰ.........

ਸਿਰਾਂ ਤੇ ਕਫ਼ਨ ਬੰਨ੍ਹੋ ਤਲੀ ਤੇ ਟਿਕਾਓ ਸਿਰ।
ਮਰਾਂਗੇ ਜਾਂ ਮਾਰਾਂਗੇ ਇਹ ਸਹੁੰਆਂ ਅਜ ਖਾਓ ਫਿਰ।
ਵੈਰੀਆਂ ਨੂੰ ਕਰੋ ਸਿਰ ਭਾਰ, ਉਠੋ ਬਈ ਦੇਸ਼ ਵਾਸੀਓ।
ਸ਼ਹੀਦਾਂ ਦੀ ਰੂਹ ਦੀ ਪੁਕਾਰ.........

# ਪੀਂਦੇ ਨ ਜੇਕਰ ਸ਼ਹੀਦੀ ਪੈਮਾਨਾ

ਉਹ ਪੀਂਦੇ ਨ ਜੇਕਰ ਸ਼ਹੀਦੀ ਪੈਮਾਨਾ।
ਬਦਲ ਜਾਂਦੀ ਦੁਨੀਆਂ ਬਦਲਦਾ ਜ਼ਮਾਨਾਂ।

ਜ਼ੁਲਮ ਦੇ ਬਲਾਂ ਵਿਹ ਗ਼ਰਕਦੀ ਇਹ ਧਰਤੀ।
ਨਜ਼ਰ ਨਹੀਂ ਸੀ ਆਉਂਣਾਂ ਕਿਨਾਰਾ ਨ ਕਿਸ਼ਤੀ।
ਮਾਨੁੱਖਤਾ ਦਾ ਦਿਨ ਦੀਵੀ ਲੁਟਦਾ ਖ਼ਜ਼ਾਨਾ।

ਧਰਮ ਦੀ ਚਿਤਾ ਬਣਦੀ ਮੰਦਰਾਂ ਦੇ ਅੰਦਰੀਂ।
ਤੇ ਧਰਮੀ ਜਾ ਮਰਦੇ ਪਹਾੜਾਂ ਦੀ ਕੰਦਰੀਂ।
ਜੋ ਦਸਦੇ ਨੇ ਏਦਾਂ ਮਰੀਦੈ ਜਵਾਨਾਂ।

ਚਲਾ ਜਾਏ ਸਿਰ ਭਾਵੇਂ ਜਾਏ ਸਿਦਕ ਨਾਂ।
ਧਰਮ ਦਾ ਸ਼ੀਰਾਜ਼ਾ ਹੀ ਜਾਏ ਬਿਖਰ ਨਾਂ।
ਸੀ ਗਾਇਆ ਗੁਰੂ ਤੇਗ਼ ਜੀ ਇਹ ਤਰਾਨਾਂ।

ਕਿਹਾ ਉਹਨਾਂ ਜੋ ਸ਼ਾਖ ਮੁੜ ਮੁੜ ਕਟੀਂਦੀ।
ਉਹ ਲੈ ਦੁਣੀਆਂ ਤਾਕਤਾਂ ਮੁੜ ਫੁਟੀਂਦੀ।
ਬਹਾਰਾਂ ਮੁੜਨ ਫੇਰ ਵਿਚ ਬੋਸਤਾਨਾ।

ਸ਼ਹੀਦਾਂ ਦਾ ਬੇੜਾ ਤੂੰ ਐਸਾ ਬਨਾਇਆ।
ਤੇ ਸਿਰ ਦੇ ਕੇ ਉਸ ਦਾ ਮਹੂਰਤ ਕਰਾਇਆ।
ਤੂੰ ਸਰਬੰਸ ਨੂੰ ਇਹ ਵਿਖਾਇਆ ਨਿਸ਼ਾਨਾ।

ਜੇ ਚਾਦਰ ਨ ਬਣਦੋਂ ਤੂੰ ਭਾਰਤ ਵਰਸ਼ ਦੀ।
ਤਾਂ ਹਿੰਦ ਵਾਣੀ ਬਨਣੀ ਸੀ ਮਿਟੀ ਫ਼ਰਸ਼ ਦੀ।
ਵਸਾਇਆ ਤੇਰੀ ਘਾਲ ਨੇ ਆਸ਼ਿਆਨਾਂ।

ਤੇਰੇ ਨਕਸ਼ੇ ਕਦਮਾਂ ਤੇ ਕੂਕੇ ਜਾਂ ਚੱਲੇ।
ਖਲੋ ਗਏ ਉਹ ਤੋਪਾਂ ਦੇ ਮੂਹਰੇ ਨ ਹੱਲੇ।
ਕਰੇ ਯਾਦ ਅਜ ਤਕ ਜਹਾਂ ਦਾਸਤਾਨਾਂ।

ਓ ਸ਼ਾਹੇ ਸ਼ਹੀਦਾਂ! ਕਰੋ ਮਿਹਰ ਦ੍ਰਿਸ਼ਟੀ।
ਬੇ ਅਣਖੀ ਦੀ ਅਗ ਤੋਂ ਬਚਾਓ ਸ੍ਰਿਸ਼ਟੀ।
ਤੇ ਅਮਰੀਕ ਬਣ ਜੈ ਵਤਨ ਦਾ ਦੀਵਾਨਾਂ।

# ਮਾਲੇਰ ਕੋਟਲੇ ਦੀ ਧਰਤੀ

ਕੋਟਲੇ ਦੀ ਧਰਤੀ ਦੀ ਕਿਆ ਸ਼ਾਨ ਹੈ।
ਜੰਗੇ ਆਜ਼ਾਦੀ ਦਾ ਇਕ ਮੈਦਾਨ ਹੈ।

ਵਤਨ ਦੀ ਸ਼ਮਾ ਤੋਂ ਪਰਵਾਨੇ ਜਲੇ,
ਮਾਰ ਛਾਲਾਂ ਤੋਪ ਮੂਹਰੇ ਆ ਖਲੇ,
ਵੇਖੀਏ ਕਿਤਨੀ ਜਥਾ ਬਲਵਾਨ ਹੈ।
ਕੋਟਲੇ ਦੀ ਧਰਤ ਦੀ ਕਿਆ ਸ਼ਾਨ ਹੈ।

ਬੇ ਅਣਖ ਜੀਵਨ ਤੋਂ ਹੈ ਮਰਨਾ ਭਲਾ,
ਰੋੜਿਆਂ ਦੇ ਢੇਰ ਤੇ ਕੋਈ ਆ ਖਲਾ,
ਦੱਸ ਮੇਰਾ ਕਦ ਤੋਪ ਨੂੰ ਪਰਵਾਨ ਹੈ?
ਕੋਟਲੇ ਦੀ ਧਰਤ ਦੀ ਕਿਆ ਸ਼ਾਂਨ ਹੈ।

ਮੇਮ ਤਕ ਘਬਰਾ ਉਠੀ ਮਾਸੂਮ ਨੂੰ,
ਤਰਸ ਕਰ ਸਾਹਿਬ ਛਡ ਮਜ਼ਲੂਮ ਨੂੰ,
ਵਲ ਛਲਾਂ ਤੋਂ ਇਹ ਅਜੇ ਅਨਜਾਣ ਹੈ।
ਕੋਟਲੇ ਦੀ ਧਰਤ ਦੀ ਕਿਆ ਸ਼ਾਨ ਹੈ।

ਕਹਿ ਦੇ ਚੀਨੀ ਵਾਲੇ ਦਾ ਮੈਂ ਸਿਖ ਨਹੀਂ,
ਛਡ ਦਿਆਂ ਲਗਦਾ ਮੇਰਾ ਪਲ ਇਕ ਨਹੀਂ,
ਇਸ ਤਰਾਂ ਬਚ ਸਕਦੀ ਇਸਦੀ ਜਾਨ ਹੈ।
ਕੋਟਲੇ ਦੀ ਧਰਤ ਦੀ ਕਿਆ ਸ਼ਾਨ ਹੈ।

ਸ਼ੇਰ ਦਾ ਬਚਾ ਵੀ ਆਖ਼ਿਰ ਸ਼ੇਰ ਸੀ,
ਘੁਟ ਕੇ ਦਾਹੜੀ ਫੜ ਲਈ ਕੀਹ ਦੇਰ ਸੀ।
ਛੱਡਿਆ ਤਾਂ ਜੇ ਚਲ ਗਈ ਕਿਰਪਾਨ ਹੈ।
ਕੋਟਲੇ ਦੀ ਧਰਤ ਦੀ ਕਿਆ ਸ਼ਾਨ ਹੈ।

ਜ਼ਿੰਦਾ ਨੇ ਜੋ ਕੌਮ ਖਾਤਿਰ ਮਰ ਗਏ,
ਕੌਮ ਦਾ ਨਾਂ ਸਿਖਰ ਉਚਾ ਕਰ ਗਏ।
ਹਸ਼ਰ ਤਕ ਹੋਣਾ ਉਹਨਾਂ ਦਾ ਮਾਨ ਹੈ।
ਕੋਟਲੇ ਦੀ ਧਰਤ ਦੀ ਕਿਆ ਸ਼ਾਨ ਹੈ।

ਹੀਰਾ ਸਿੰਘ ਨੂੰ ਤੋਪ ਤਕ ਸ਼ਰਮਾ ਗਈ,
ਅੰਗਰੇਜ਼ ਦੇ ਕਾਨੂੰਨ ਨੂੰ ਝੁਠਲਾ ਗਈ।
ਚਲ ਗਈ ਆਇਆ ਜਦੋਂ ਫਰਮਾਨ ਹੈ।
ਕੋਟਲੇ ਦੀ ਧਰਤ ਦੀ ਕਿਆ ਸ਼ਾਨ ਹੈ।

ਸਿਰ ਲੱਥਾਂ ਨੂੰ ਹੈ ਮੇਰੀ ਸ਼ਰਧਾਂਜਲੀ,
ਖੇਡ ਗਏ ਇਸ ਥਾਂ ਜੋ ਹੋਲੀ ਰਾਂਗਲੀ,
ਬੇਮਿਸਲ ਅਮਰੀਕ ਇਹ ਬਲੀਦਾਨ ਹੈ।
ਕੋਟਲੇ ਦੀ ਧਰਤ ਦੀ ਕਿਆ ਸ਼ਾਨ ਹੈ।

# ਜੀਵਨ ਜਾਚ

ਜੀਵਨ ਜਗ ਤੇ ਪਾਣੀ ਦਾ ਬੁਲਬਲਾ ਏ,
ਜਾਂ ਫਿਰ ਰੈਣ ਬਸੇਰੈ ਸਰਾਏ ਅੰਦਰ।
ਦਾਵ੍ਹੇ ਕੂੜ ਦੇ ਬੰਨਦਾ ਫਿਰੇਂ ਐਵੇਂ,
ਮੁਰਦਾ ਹੈਂ ਜੇ ਸੁਆਸ ਨ ਜਾਏ ਅੰਦਰ।
ਜਨਮ ਜੂਏ ਚ' ਕੀਮਤੀ ਹਾਰ ਜਾਸੇਂ,
ਜੇ ਨ ਨੇਕੀ ਦੇ ਨਾਦ ਵਜਾਏ ਅੰਦਰ।
ਜੀਨਾਂ ਓਸ ਦਾ ਸਫਲ ਅਮਰੀਕ ਸਿੰਘਾ,
ਰਚਨ ਹਾਰ ਨੂੰ ਜਿਹੜਾ ਵਸਾਏ ਅੰਦਰ।

ਪੀਕੇ ਲੱਪ ਕੁ ਆਬ ਸ਼ਰਾਰਤਾਂ ਦੀ,
ਐਸਾ ਤਿੜੇਂ ਕਿ ਸਭ ਨੂੰ ਹੇਚ ਜਾਣੇਂ।
ਜਿਹੜਾ ਅਕਲ ਦੀ ਗਲ ਸਮਝਾਏ ਤੈਨੂੰ,
ਢਿਲਾ ਉਹਦੇ ਦਿਮਾਗ਼ ਦਾ ਪੇਚ ਜਾਣੇਂ।
ਕਿਸੇ ਪੀਰ ਫ਼ਕੀਰ ਦੀ ਸੁਣੇਂ ਨਾਹੀਂ,
ਸਗੋਂ ਆਪ ਨੂੰ ਓਸ ਦੇ ਮੇਚ ਜਾਣੇਂ।
ਕਰੇਂ ਕਿਸੇ ਦਾ ਕੀਤਾ ਪਸੰਦ ਨਾਹੀਂ,
ਕਰਨੀ ਆਪਣੀ ਸਿਰਫ਼ ਅਗੋਚ ਜਾਣੇਂ।

ਕੋਹੇਂ ਜੀਆਂ ਨੂੰ ਇਕ ਸਵਾਦ ਖ਼ਾਤਰ,
ਮਨੋ ਹੋਇਆ ਕਠੋਰ ਇਨਸਾਨ ਵੇਖੋ।

ਛੱਡ ਛੱਤੀ ਪ੍ਰਕਾਰ ਦੇ ਭੋਜਨਾਂ ਨੂੰ,
ਮਿੱਟੀ ਮਾਸ ਨੂੰ ਕਰੇ ਪ੍ਰਵਾਨ ਵੇਖੋ।
ਮਾਰ ਮਾਰ ਕੇ ਜੀਆਂ ਨੂੰ ਵਿਚ ਸੀਨੇਂ,
ਪਿਆ ਸਾਜਦਾ ਏ ਕਬਰਸਤਾਨ ਵੇਖੋ।
ਆਪ ਕੰਡੇ ਦੀ ਪੀੜ ਸਹਾਰਦਾ ਨਹੀਂ,
ਛੁਰੀਆਂ ਨਾਲ ਕੋਹੇ ਬੇਜ਼ਬਾਨ ਵੇਖੋ।

ਮਸਾਂ ਮਸਾਂ ਇਹ ਜਨਮ ਅਮੋਲ ਮਿਲਿਆ,
ਮਾੜੇ ਕੰਮਾਂ 'ਚ ਇਹਨੂੰ ਗਵਾ ਨਾਹੀਂ।
ਧਾੜੇ ਮਾਰ ਨ ਪਾਲ ਕੁਟੰਬ ਤਾਈਂ,
ਅੰਤ ਹੋਵਨਾ ਕਿਸੇ ਗਵਾਹ ਨਾਹੀਂ।
ਦੇਣਾ ਪਵੇਗਾ ਲੇਖਾ ਹਰੇਕ ਤਾਈਂ,
ਧਰਮ ਰਾਜ ਨੂੰ ਬੰਦੇ ਭੁਲਾ ਨਾਹੀਂ।
ਕਾਮਲ ਗੁਰੂ ਜੀ ਤੋਂ ਬਾਝ ਕਿਸੇ ਤੈਨੂੰ,
ਹਉਮੈ ਰੋਗ ਦੀ ਦੇਣੀ ਦਵਾ ਨਾਹੀਂ।

ਕੌਮ ਦੇਸ਼ ਦੀ ਕਰੇ ਭਲਾਈ ਜਿਹੜਾ,
ਉਹਦਾ ਜਗ ਤੇ ਰਹੇ ਨਿਸ਼ਾਨ ਬਾਕੀ।
ਜੀਵੇ ਸੋਈ ਜੋ ਕਿਸੇ ਦੇ ਲਈ ਮਰਦਾ,
ਮੁਰਦਾ ਹੈ ਜੋ ਰੱਖੇ ਤ੍ਰਾਨ ਬਾਕੀ।
ਕਾਇਮ ਜਗ ਤੇ ਰਹਿਣੀ ਭਲਾਈ ਤੇਰੀ,
ਰਹਿਣਾਂ ਨਹੀਂ ਸ੍ਰੀਰ ਨ ਜਾਨ ਬਾਕੀ।
ਭੀੜ ਹੋਰ ਦੁਆਰ ਅਮਰੀਕ ਸਿੰਘਾ,
ਖੋਲ ਇਕੋ ਈ ਵੱਲ ਭਗਵਾਨ ਤਾਕੀ।

# ਸੇਵਾ ਤੇ ਪਿਆਰ

ਗੱਲਾਂ ਨਾਲ ਨ ਪੁਜੀਦੈ ਦੇਸ ਮਾਹੀ,
ਬਾਝ ਮਿਹਨਤਾਂ ਮਰਤਬਾ ਪਾਈਦਾ ਨਹੀਂ।
ਚਸ਼ਮਾਂ ਆਬੇ ਹੱਯਾਤ ਦਾ ਲੱਭਦਾ ਨਹੀਂ,
ਦਾਈਆ ਜਾਨ ਦਾ ਜਦੋਂ ਤਕ ਲਾਈਦਾ ਨਹੀਂ।
ਮਿਲੇ ਮੀਰਾਂ ਦੀ ਥਾਂ ਨ ਮੂਲ ਜੇਕਰ,
ਬੁਲ੍ਹੀਂ ਜ਼ਹਿਰ ਪਿਆਲਾ ਛੁਹਾਈਦਾ ਨਹੀਂ।
ਦਿਹ ਪ੍ਰਾਣ ਨ ਅਰਪੀਏ ਸਾਂਈ ਜੀ ਨੂੰ,
ਬਾਬੇ ਲਹਿਣਿਓਂ ਅੰਗਦ ਬਣ ਜਾਈਦਾ ਨਹੀਂ।
ਸੇਵਾ ਡੋਲਦੇ ਮਨਾਂ ਦਾ ਠੁੰਮ੍ਹਣਾਂ ਏ,
ਕੰਢੇ ਲਾਂਦੀ ਏ ਮਾਨ ਮੰਝਧਾਰ ਵਿਚੋਂ।
ਧਰਮਾਂ ਸਾਰਿਆਂ ਦੀ ਮੁਤਫਿਕ ਰਾਏ ਇਕੋ,
ਪ੍ਰੀਤਮ ਪਾਈਏ ਸੇਵਾ ਪਿਆਰ ਵਿਚੋਂ।

ਸੇਵਾ ਜ਼ੱਰਿਓਂ ਕਰੇ ਕੋਹ ਨੂਰ ਹੀਰਾ,
ਕੁੰਦਣ ਮਿਸਰ ਤੋਂ ਦਵੇ ਬਨਾ ਸੇਵਾ।
ਪਸ਼ੂ ਮਾਣਸ ਤੇ ਮਾਣਸੋਂ ਦੇਵ ਬਣਦਾ,
ਨਾਲ ਪ੍ਰੇਮ ਜੋ ਲਵੇ ਕਮਾ ਸੇਵਾ।
ਮੈਲੇ ਮਨਾਂ ਨੂੰ ਸੋਧ ਨਿਖਾਰ ਦੇਂਦੀ,
ਖੋਟ ਜੁਗਾਂ ਦਾ ਦਵੇ ਗਵਾ ਸੇਵਾ।
ਤੂਹਾਂ ਡੂੰਘੀਆਂ ਗ਼ਾਰਾਂ 'ਚ ਡਿਗੀਆਂ ਨੂੰ,
ਸਿਖਰ ਟੀਸੀ ਤੇ ਦਵੇ ਬਹਾ ਸੇਵਾ।

ਸਹਿਤ ਨਿੰਮ੍ਰਤਾ ਦੇ ਸੇਵਾ ਕਰਦਿਆਂ ਨੂੰ,
ਜਲਵਾ ਤੂਰ ਦਾ ਦਿਸੇ ਅੰਧਿਆਰ ਵਿਚੋਂ।
ਕੁਝ ਨਹੀਂ ਲਭਦਾ ਜੰਗਲਾਂ ਬੇਲਿਆਂ ਚੋਂ,
ਪ੍ਰੀਤਮ ਪਾਈਦੇ ਸੇਵਾ ਪਿਆਰ ਵਿਚੋਂ।

ਖੁਸ਼ ਨਸੀਬ ਇਨਸਾਨ ਮੈਂ ਸਮਝਦਾ ਹਾਂ,
ਤਨੋ, ਮਨੋ ਤੇ ਧਨੋ ਜੋ ਚਾਹੰਦਾ ਏ।
ਗੁਰੂ ਚਰਨਾਂ ਦੀ ਰੇਣੁਕਾ ਬਨੇ ਜਿਹੜਾ,
ਵਾਰਸ ਬਨੇ ਸਾਰੀ ਬਾਦਸ਼ਾਹੀ ਦਾ ਏ।
ਕੁਲਾਂ ਪਿਛਲੀਆਂ ਅਗਲੀਆਂ ਤਾਰ ਦੇਂਦਾ,
ਪੀਂਦਾ ਜਾਮ ਜੋ ਪ੍ਰੀਤ ਸੁਰਾਹੀ ਦਾ ਏ।
ਹਥੀਂ ਸੇਵ ਕਮਾਣੀ ਨਿਰਮਾਣ ਹੋ ਕੇ,
ਮਾਨੋ ਬੂਹਾ ਬਹਿਸ਼ਤ ਦਾ ਲਾਹੀਦਾ ਏ।
ਪੀਆ ਤਾਈਂ ਰੀਝਾਏ ਅਮਰੀਕ ਓਹੀ,
ਪ੍ਰੇਮ ਗੂੰਜਦੈ ਜਿਦ੍ਹੀ ਸਿਤਾਰ ਵਿਚੋਂ।
ਕੰਮ ਕਿਸੇ ਨ ਮਾਣ ਹੰਕਾਰ ਆਉਣਾ,
ਪ੍ਰੀਤਮ ਪਾਈਦੈ ਸੇਵਾ ਪਿਆਰ ਵਿਚੋਂ।

–2–

# ਏਦਾਂ ਕੌਮ ਨੂੰ ਉਚਾ ਉਠਾਈਦਾ ਏ

ਮਹਿਲ ਕੋਮ ਦਾ ਉੱਚਾ ਉਸਾਰਨੇ ਨੂੰ,
ਨੀਂਹੀਂ ਬਾਗ਼ ਪਰਵਾਰ ਚਿਣਾਈਦਾ ਏ
ਠਾਰਨ ਵਾਸ਼ਤੇ ਤਪਦਿਆਂ ਹਿਰਦਿਆਂ। ਨੂੰ,
ਬੈਠ ਲੋਹਾਂ ਤੇ ਰੇਤਾ ਪਵਾਈਦਾ ਏ।
ਕੌਮੀ ਬਾਗ਼ ਜੇ ਚਾਹੇਂ ਸਰ ਸਬਜ਼ ਕਰਨਾਂ,
ਆਪਾ ਖੋਰ ਕੇ ਖਾਦ ਬਣ ਜਾਈਦਾ ਏ।
ਵਰਨ ਲਈ ਆਜ਼ਾਦੀਏ ਵਤਨ ਤਾਂਈ,
ਸਿਹਰਾ ਸਿਰੜ ਦਾ ਮਥੇ ਸਜਾਈ ਦਾ ਏ।
ਗਲੀ ਪਿਆਰੇ ਦੀ ਚਾਹੇਂ ਪਰਵਾਨ ਹੋਣਾਂ,
ਪਹਿਲਾਂ ਤਲੀ ਤੇ ਸੀਸ ਟਿਕਾਈ ਦਾ ਏ।
ਜੂਝ ਮਰੀ ਦੈ ਜੰਗੀ ਮੈਦਾਨ ਅੰਦਰ,
ਏਦਾਂ ਕੌਮ ਨੂੰ ਉਚਾ ਉਠਾਈਦਾ ਏ।

ਹੱਸ ਹੱਸ ਜਾ ਚੜ੍ਹੇ ਚਰਖੜੀਆਂ ਤੇ,
ਲਹੇ ਖੋਪਰ ਜਾਂ ਸੀਸ ਪਵਾਏ ਕੋਲੇ।
ਬੰਦ ਬੰਦ ਕਟਵਾਂਦਿਆਂ ਸੂਰਿਆਂ ਦੇ,
ਨਿਕਲਣ ਮਸਤਕੋਂ ਮਸਤੀ 'ਚ ਆਏ ਸ਼ੁਹਲੇ।
ਅੱਖਾਂ ਸਾਹਮਣੇ ਜਿਗਰ ਦੇ ਟੋਟਿਆਂ ਨੂੰ,
ਟੋਟੇ ਹੁੰਦਿਆਂ ਵੇਖ ਨ ਹਾਏ ਬੋਲੇ

ਟੁਟ ਪੈਣ ਪਹਾੜ ਮੁਸੀਬਤਾਂ ਦੇ,
ਬੇੜੀ ਦਿਲੇ ਦੀ ਉਕਾ ਨ ਖਾਏ ਡੋਲੇ।
ਕੌਮ-ਸੇਵਾ ਨੂੰ ਖੰਡੇ ਦੀ ਧਾਰ ਜਾਣੋਂ,
ਜਿਸ ਤੇ ਆਪਣਾ ਆਪ ਨਚਾਈਦਾ ਏ।
ਜੀਵਨ ਤਿਆਗ ਕਬੂਲੀਏ ਮੌਤ ਜੇਕਰ,
ਤਾਂ ਹੀ ਕੌਮ ਨੂੰ ਉਚਾ ਉਠਾਈਦਾ ਏ।

ਸੀਨਾਂ ਤਾਣ ਖਲੋਈਦੇ ਤੋਪ ਮੂਹਰੇ,
ਜਾਂਦੀ ਕੌਮ ਦੀ ਸ਼ਾਨ ਨੂੰ ਤੱਕੀਏ ਜਾਂ।
ਫੀਤਾ ਫੀਤਾ ਕਰਾਈਏ ਸਰੀਰ ਸਾਰਾ,
ਐਸੇ ਮੌਕਿਓਂ ਕਦੇ ਵੀ ਝੱਕੀਏ ਨਾ।
ਹੋਵੇ ਤੋਪ ਨਿਸ਼ਾਨਿਉਂ ਕੱਦ ਛੋਟਾ,
ਰੋੜੇ ਜੋੜਨੋਂ ਕਦੇ ਵੀ ਥੱਕੀਏ ਨਾ।
ਤੁਹਫ਼ਾ ਜਿਹਲ ਜਾਂ ਫਾਂਸੀ ਦਾ ਮਿਲੇ ਜੇਕਰ,
ਝੋਲੀ ਅੱਡਣੋਂ ਕਦੇ ਵੀ ਝੱਕੀਏ ਨਾ।
ਕਾਵਣ ਜਿਹਾ ਜੇ ਕਹੇ ਕਿ ਧਰਮ ਛਡ ਦੇ,
ਉਹਨੂੰ ਦਾੜ੍ਹੀਉਂ ਪਕੜ ਹਿਲਾਈਦਾ ਏ।
ਆਪ ਮਰੀਦੇ ਕੌਮ ਜੀਵਾਲਣੇ ਨੂੰ,
ਏਦਾਂ ਕੌਮ ਨੂੰ ਉਚਾ ਉਠਾਈਦਾ ਏ।

ਬੇੜੀ ਕੌਮ ਦੀ ਘਿਰੇ ਮੰਝਧਾਰ ਜੇਕਰ,
ਵਾਰ ਦਈਏ ਮਲੂਕ ਜਵਾਨੀਆਂ ਨੂੰ।
ਦੇਸ਼ ਵਾਸਤੇ ਛਡ ਆਰਾਮ ਸਾਰੇ,
ਜਾਣਾ ਪੈਂਦਾ ਹੈ ਖਾਰਿਆਂ ਪਾਣੀਆਂ ਨੂੰ।

ਕੱਢਣ ਵਾਸਤੇ ਸਾਰਾ ਤਰਾਣ ਲਾਈਏ,
ਬੁਰੀਆਂ ਜ਼ਹਿਮਤਾਂ ਉਡ ਪੁਡ ਜਾਣੀਆਂ ਨੂੰ।

ਬਣੇ ਰਹਿਬਰ ਸੁਲਝਾਏ ਅਡੋਲ ਕੋਈ,
ਕੌਮ ਵਾਲੀਆਂ ਉਲਝੀਆਂ ਤਾਣੀਆਂ ਨੂੰ,
ਫਿਰੀਏ ਦੇਸ ਪ੍ਰਦੇਸ ਫ਼ਕੀਰ ਹੋ ਕੇ,
ਘਰ ਘਰ ਅਮਨ ਸੰਦੇਸ਼ ਪੁਚਾਈਦਾ ਏ।
ਪੜ੍ਹ ਕੇ ਵੇਖ ਅਮਰੀਕ ਇਤਹਾਸ ਪਿਛਲਾ,
ਏਦਾਂ ਕੌਮ ਨੂੰ ਉਚਾ ਉਠਾਈਦਾ

-8-

# ਬਸੰਤ ਪੰਚਮੀ ਦਾ ਸੁਭਾਗਾ ਦਿਨ

ਪੰਚਮੀ ਦਾ ਦਿਨ ਆਓ ਰਲ ਕੇ ਮਨਾਈਏ।
ਪ੍ਰੀਤਮ ਦੀ ਯਾਦ ਵਿਚ ਮਸਤ ਹੋ ਜਾਈਏ।

ਸੁੱਤੀ ਹੋਈ ਕੌਮ ਤਾਈਂ ਜਿਸ ਨੇ ਹਲੂਣਿਆਂ।
ਰਾਹ ਤੋਂ ਕੁਰਾਹੇ ਜਾਂਦਿਆਂ ਨੂੰ ਜਿਸ ਝੂਣਿਆਂ।
ਓਸ ਦੇ ਪੁਰਬ ਉਤੇ ਉਹਦੇ ਗੁਣ ਗਾਈਏ।
ਪ੍ਰੀਤਮ ਦੀ ਯਾਦ.........

ਮਰ ਚੁਕੀ ਬੀਰਤਾ ਸੀ ਦੇਸ਼ ਦੇ ਜਵਾਨਾਂ ਦੀ।
ਭੁਲ ਚੁਕੇ ਯਾਦ ਸਨ ਪਿਛਲੀਆਂ ਸ਼ਾਨਾਂ ਦੀ।
ਕਿਹਾ ਆਓ ਦੇਸ਼ ਤੋਂ ਨਿਸਾਰ ਹੋ ਜਾਈਏ।
ਪ੍ਰੀਤਮ ਦੀ ਯਾਦ.........

ਫੜ ਕੇ ਅਠੋਤਰੀ ਇਹ ਆਖਿਆ ਜਹਾਨ ਨੂੰ।
ਆਇਆ ਹਾਂ ਮੈਂ ਜਗ ਉਤੋਂ ਦੁਖੜੇ ਹਟਾਣ ਨੂੰ।
ਨਾਮ ਜਪੋ ਸਾਗਰੋਂ ਜੇ ਪਾਰ ਹੋ ਜਾਈਏ।
ਪ੍ਰੀਤਮ ਦੀ ਯਾਦ.........

ਕੰਨੀਂ ਫੂਕ ਮਾਰ ਕੀਤੇ ਮਾਣਸਾਂ ਤੋਂ ਦੇਵਤੇ।
ਗ਼ਲਤ ਰਿਵਾਜ ਸੰਸਾਰ ਉਤੋਂ ਮੇਟ ਤੇ।
ਕਿਉਂ ਨ ਲੱਖ ਲੱਖ ਉਹਦੇ ਸ਼ੁਕਰ ਮਨਾਈਏ।
ਪ੍ਰੀਤਮ ਦੀ ਯਾਦ.........

ਗਊ ਤੇ ਗ਼ਰੀਬ ਵਾਲਾ ਦੁਖ ਨ ਸਹਾਰਿਆ।
ਉਹਦੇ ਪੈਰੋਕਾਰਾਂ ਨੇ ਬੁਚੜਾਂ ਨੂੰ ਮਾਰਿਆ।
ਆਪ ਇਕਬਾਲ ਕੀਤਾ ਬਲਿਹਾਰ ਜਾਈਏ।
ਪ੍ਰੀਤਮ ਦੀ ਯਾਦ.........

ਪੁੱਛ ਕੇ ਭਜਨ ਸ਼ੇਰ ਗਿਦੜਾਂ ਤੋਂ ਹੋ ਗਏ।
ਮਾਰ ਮਾਰ ਛਾਲਾਂ ਅਗੇ ਤੋਪਾਂ ਦੇ ਖਲੋ ਗਏ।
ਕਿਹਾ ਮਾਤ ਭੂਮੀ ਤੋਂ ਨਿਸਾਰ ਹੋ ਜਾਈਏ।
ਪ੍ਰੀਤਮ ਦੀ ਯਾਦ.........

ਗੱਡੇ ਉਤੇ ਚੜ੍ਹ ਤੁਰੇ ਆਪ ਪਰਦੇਸ ਨੂੰ।
ਅਜ ਤਕ ਸਹਿੰਦੇ ਹਾਂ ਪਏ ਬਿਰਹਾ ਕਲੇਸ਼ ਨੂੰ।
ਕਰੇ "ਅਮਰੀਕ" ਬਿਨੈ ਵਤਨਾਂ ਨੂੰ ਆਈਏ।
ਪ੍ਰੀਤਮ ਦੀ ਯਾਦ.........

-----

# ਅਨੋਖੀ ਜੰਗ ਦਾ ਐਲਾਨ

ਜੰਗੇ ਆਜ਼ਾਦੀ ਦੀ ਪਹਿਲੀ ਲਹਿਰ ਨੂੰ।
ਦੇਸ਼ ਸੇਵਾ ਦੇ ਛਲਕਦੇ ਬਹਿਰ ਨੂੰ।
ਕੁਚਲ ਸੁਟਿਆ ਜਦ ਬਦੇਸ਼ੀ ਹਾਕਮਾਂ।
ਘੇਰਿਆ ਭਾਰਤ ਦੀ ਰੂਹ ਨੂੰ ਆ ਗ਼ਮਾਂ।
ਜਬਰ ਦਾ ਹਰ ਥਾਂ ਕਰਾਹਿਆ ਫਿਰ ਗਿਆ।
ਚੂੰ ਕਰਨ ਵਾਲੇ ਦਾ ਸਮਝੋ ਸਿਰ ਗਿਆ।
ਬੁਝ ਗਈ ਬਿਲਕੁਲ ਆਜ਼ਾਦੀ ਦੀ ਸ਼ਮਾਂ।
ਆਇਆ ਭਾਰਤ ਤੇ ਬੇ ਅਣਖੀ ਦਾ ਸਮਾਂ।
ਬੱਸ ਗੁਲਾਮੀ ਦੀ ਅਜੇਹੀ ਰਾਤ ਸੀ।
ਮੁਕਣਾਂ ਜਿਸ ਦਾ ਇਕ ਅਸੰਭਵ ਬਾਤ ਸੀ।
ਅੰਤ ਕੁਦਰਤ ਮਾਨੋ ਅੰਗੜਾਈ ਲਈ।
ਦੇਸ਼ ਵਿਚ ਇਹ ਖ਼ਬਰ ਸੁਨਵਾਈ ਗਈ।
ਭੈਣੀਓਂ, ਜੋ ਗਾਮ ਇਕ ਬੇ ਨਾਮ ਹੈ।
ਉਠਿਆ ਇਕ ਜੋਧਾ ਨਵਾਂ ਪੈਗ਼ਾਮ ਲੈ।
ਕਰ ਦਿਤਾ ਐਲਾਨ ਉਸ ਨੇ ਜੰਗ ਦਾ।
ਜੰਗ ਉਸ ਦਾ ਹੈ ਅਨੋਖੇ ਢੰਗ ਦਾ।
ਉਨ ਦੀ ਮਾਲਾ ਹੀ ਉਸ ਦੀ ਤੋਪ ਹੈ।
ਮੈਲ ਮਨ ਦੀ ਮਾਰਦੀ ਅਣਛੋਪ ਹੈ।

ਆਖਿਆ ਪਹਿਲਾਂ ਸਵਾਰੋ ਆਤਮਾ।
ਗੰਦੀਆਂ ਖ਼ਾਹਸ਼ਾਂ ਦਾ ਕਰਕੇ ਖ਼ਾਤਮਾ।
ਸੱਚੇ ਮਾਲਕ ਤੋਂ ਬਿਨ ਕਿਸੇ ਤੋਂ ਨ ਡਰੋ।
ਚਾਕਰੀ ਬਿਨ ਰਬ ਕਿਸੇ ਦੀ ਨ ਕਰੋ।
ਕੌਮ ਦੀ ਸੇਵਾ ਦੇ ਦੀਵਾਨੇ ਬਣੋ।
ਮੁਰਦਾ ਹੋਈ ਕੌਮ ਨੂੰ ਵੰਗਾਰਿਆ।
ਸ਼ਾਂਤੀ ਦੀ ਜੰਗ ਦਾ ਨਾਹਰਾ ਮਾਰਿਆ।
ਛੱਡ ਦਿਉ ਹਰ ਸ਼ੈ ਬਦੇਸ਼ੀ ਵਰਤਨੀ।
ਇਸ ਤਰਾਂ ਇਹ ਜ਼ਹਿਮਤ ਸਿਰੋਂ ਜੇ ਸਰਕਣੀ।
ਦੀਖਸ਼ਾ ਲਈ ਕਈ ਤੋਪ ਮੂਹਰੇ ਜਾ ਖੜੇ।
ਫਾਂਸੀਆਂ ਦੇ ਤਖ਼ਤਿਆਂ ਤੇ ਜਾ ਚੜ੍ਹੇ।
ਵਤਨ ਖ਼ਾਤਿਰ ਹੋ ਗਏ ਖ਼ੁਦ ਬੇਵਤਨ।
ਤੁਰ ਗਏ ਪਰਦੇਸ ਇਹ ਕਰ ਕੇ ਬਚਨ।
"ਬਿੱਲਿਆ' ਇਹ ਜੋਤ ਇਕ ਮੇਰੇ ਗਿਆਂ।
ਬੁਝ ਨ ਸਕਣੀ ਕਰ ਲੈ ਜਿਤਨੀ ਚੂੰ ਮਿਆਂ।
ਹਿੰਦ ਦਾ ਹਰ ਜੀ ਬਣੇਗਾ ਰਾਮ ਸਿੰਘ।
ਲੜ ਮਰੇਗਾ ਵਾਂਗਰਾਂ ਸੰਗਰਾਮ ਸਿੰਘ।
ਤੇਲ ਦੀ ਥਾਂ ਖੂਨ ਭੇਟਾ ਕਰਨਗੇ।
ਮਰਨ ਲਗਿਆਂ ਵੀ ਅਗੇਰੇ ਵਧਣਗੇ।
ਪਰ ਇਹ ਗਲ ਬਿਲਕੁਲ ਲੋਹੇ ਤੇ ਲੀਕ ਹੈ।
ਇਹ ਮੇਰੀ ਪੇਸ਼ੀਨ ਗੋਈ ਠੀਕ ਹੈ।
ਬੋਰੀ ਬਿਸਤਰ ਸਾਂਭਣਾਂ ਪੈਣਾ ਤੁਹਾਨੂੰ ਭਾਰਤੋਂ।
ਖ਼ਤਮ ਹੋਣੈ ਰਾਜ ਕੁਲ ਸੰਸਾਰ ਤੋਂ।
ਦੇਸ਼ ਪਿਆਰੇ ਜ਼ੁਲਮ ਤੇ ਜੈ ਪਾਣਗੇ।

ਸ਼ਾਂਤੀ ਦੇ ਪਥ ਤੇ ਚਲਦੇ ਜਾਣਗੇ।
ਮੁਕਣਾ ਆਖਿਰ ਇਸ ਅੰਧੇਰੀ ਰਾਤ ਨੇ।
ਚੁੰਮਣਾਂ ਕਲੀਆਂ ਦਾ ਮੂੰਹ ਪਰਭਾਤ ਨੇ।"
ਸੱਚ ਹੋਈ ਪੇਸ਼ੀਨ ਗੋਈ ਆਪ ਦੀ।
ਡੁਬ ਗਈ ਮੰਝਧਾਰ ਬੇੜੀ ਪਾਪ ਦੀ।
ਭਗਤ ਸਿੰਘ ਨੇਤਾ ਜਵਾਹਰ ਲਾਲ ਨੇ।
ਗਾਂਧੀ ਬਾਪੂ ਦੀ ਅਨੋਖੀ ਚਾਲ ਨੇ।
ਉਸ ਦੀਆਂ ਲੀਹਾਂ ਨੂੰ ਜਦ ਅਪਣਾ ਲਿਆ।
ਮੰਜ਼ਲੇ ਮਕਸੂਦ ਦਾ ਰਾਹ ਪਾ ਲਿਆ।
ਅਜ ਚਾਹੇ ਕੋਈ ਨਾ ਮੰਨੇ, ਮਰਜ਼ੀ ਕਰੇ।
ਭੁਲ ਜੈ ਅਸਲੀਅਤਾਂ ਕੋਈ ਕੀਹ ਕਰੇ?
ਅਜ ਆਜ਼ਾਦੀ ਦੀ ਜੋ ਸ਼ਾਦੀ ਹੋ ਰਹੀ।
ਹਿੰਦ ਦੇ ਹਰ ਥਾਂ ਆਬਾਦੀ ਹੋ ਰਹੀ।
ਉਸ ਬੂਟੇ ਨੂੰ ਹੀ ਅਜ ਹੈ ਫਲ ਪਿਆ।
ਜਿਸ ਦੀ ਜੜ੍ਹ ਸੀ ਉਹ ਪਤਾਲੀਂ ਘਲ ਗਿਆ।
ਯਾਦ ਆਵੇ ਓਸ ਵਾਹੀ ਵਾਨ ਦੀ।
ਜਿਸਦੀ ਵਾਹੀ ਨੂੰ ਹੈ ਭਾਰਤ ਮਾਣਦੀ।

—0—

# ਯਾਦ ਇਕ ਸਹਾਰਾ

ਤੇਰੀ ਯਾਦ ਸਹਾਰਾ ਦਿਲ ਦਾ ਏ।
ਮੈਨੂੰ ਚੈਨ ਇਸੇ 'ਚੋਂ ਮਿਲਦਾ ਏ।

ਮੈਨੂੰ ਇਕ ਪਲ ਵੀ ਜੇ ਭੁਲਦੀ ਏ।
ਮੇਰੀ ਸਿਊਣ ਹਿਜਰ ਦੀ ਖੁਲ੍ਹਦੀ ਏ।
ਮੇਰਾ ਦਰਦੇ ਜਿਗਰ ਮੁੜ ਹਿਲਦਾ ਏ।
ਤੇਰੀ ਯਾਦ.........

ਬਿਨ ਨਸ਼ਿਉਂ ਮਸਤ ਬਨਾਂਦੀ ਏ।
ਵਿਚ ਮਸਤੀ ਖੂਬ ਨਚਾਂਦੀ ਏ।
ਕੋਈ ਰੋਗ ਨਾ ਰਹਿੰਦਾ ਤਿਲ ਦਾ ਏ।
ਤੇਰੀ ਯਾਦ.........

ਇਸ ਯਾਦ ਦਾ ਢੋ ਜੇ ਢੁਕਦਾ ਨਾ।
ਮੇਰਾ ਸਫਰ ਹਿਜਰ ਦਾ ਮੁਕਦਾ ਨਾ।
ਇਹ ਰੋਗ ਯਾਦ ਬਿਨ ਸਿਲ ਦਾ ਏ।
ਤੇਰੀ ਯਾਦ.........

ਜਦੋਂ ਯਾਦ ਦੀ ਪੀਂਘ ਝੁਟਾਂਦਾ ਹਾਂ।
ਤੇ ਕੋਲ ਤੇਰੇ ਪੁਜ ਜਾਂਦਾ ਹਾਂ।
ਇਉਂ ਜੀਵਨ ਬੇੜਾ ਠਿਲ੍ਹਦਾ ਏ।
ਤੇਰੀ ਯਾਦ.........

## ਯਾਦ ਗੀਤ

ਗੁਰੂ ਪ੍ਰਤਾਪ ਦੀਆਂ ਯਾਦਾਂ ਦਿਲ ਮੱਲਿਆ।
ਓਸ ਦਾ ਵਿਛੋੜਾ ਸਾਥੋਂ ਜਾਂਵਦਾ ਨਾ ਝੱਲਿਆ।

ਉਹਦੇ ਬਿਨਾਂ ਸੁੰਞੇ ਪਏ ਦਿਲਾਂ ਦੇ ਮਹੱਲ ਵੇ।
ਖੁਸ਼ੀਆਂ ਦੀ ਥਾਂ ਲਈ ਗ਼ਮੀਆਂ ਨੇ ਮੱਲ ਵੇ।
ਨੈਣਾਂ ਵਿਚੋਂ ਨੀਰ ਸਾਡਾ ਜਾਂਵਦਾ ਨ ਠੱਲ੍ਹਿਆ।
ਓਸਦਾ ਵਿਛੋੜਾ.........

ਜੋਗੀਆਂ ਦਾ ਜੋਗੀ ਤੇ ਉਹ ਰਾਜਿਆਂ ਦਾ ਰਾਜਾ ਸੀ।
ਹਰ ਇਕ ਲਈ ਉਹਦਾ ਖੁਲ੍ਹਾ ਦਰਵਾਜ਼ਾ ਸੀ।
ਗਊ ਹਤਿਆਰਾ ਵੀ ਨ ਦਰੋਂ ਮੋੜ ਘਲਿਆ।
ਓਸ ਦਾ ਵਿਛੋੜਾ........

ਗਊ ਰਖਵਾਰਾ ਤੇ ਗ਼ਰੀਬਾਂ ਦਾ ਸਹਾਰਾ ਸੀ।
ਭਾਰਤ ਮਾਤਾ ਦੀਆਂ ਅਖੀਆਂ ਦਾ ਤਾਰਾ ਸੀ।
ਦਿਸਦਾ ਨ ਅਜ, ਤਾਹੀਂ ਥਾਓ ਦਿਲ ਹਲਿਆ।
ਓਸ ਦਾ ਵਿਛੋੜਾ.........

ਬੈਠਾ ਉਹ ਦੀਵਾਨ ਵਿਚ ਐਸਾ ਸੀ ਸੁਹਾਂਵਦਾ।
ਤਾਰਿਆਂ ਦੇ ਵਿਚ ਜਿਵੇਂ ਚੰਨ ਸੋਭਾ ਪਾਂਵਦਾ।

ਨਜ਼ਰਾਂ ਨੇ ਲਗੀਆਂ ਜਾਂ ਹੋਣੀਂਆਂ ਨੇ ਛੱਲਿਆ।
ਓਸ ਦਾ ਵਿਛੋੜਾ.........

ਚੀਨੀ ਅਸਵਾਰ ਦੇ ਦੀਦਾਰ ਲਈ ਓਸ ਨੇ।
ਲੱਖਾਂ ਕਰਵਾਏ ਪਾਠ ਯੱਗ ਕਈ ਓਸ ਨੇ।
ਪ੍ਰੀਤਮ ਦੀ ਯਾਦ ਨੇ ਸੀ ਉਹਦਾ ਦਿਲ ਸੱਲਿਆ।
ਓਸ ਦਾ ਵਿਛੋੜਾ.........

ਕਰਾਮਾਤਾਂ ਜ਼ਾਹਰਾ ਨੇ ਓਸ ਨੇ ਵਿਖਾਲੀਆਂ।
ਦੌਲਤਾਂ ਦੇ ਮੀਂਹ ਪਾਏ ਦੁਧਾਂ ਦੀਆਂ ਨਾਲੀਆਂ।
ਉਹਦੇ ਕਾਰਨਾਮਿਆਂ ਨੂੰ ਕੋਈ ਵੀ ਨ ਰੱਲਿਆ।
ਓਸ ਦਾ ਵਿਛੋੜਾ.........

ਆਓ ਭਾਈ ਦਲ ਬੈਠੋ ਉਚੀ ਲਾਇਆ ਨਾਹਰਾ ਸੀ।
ਤਾਂਹੀ ਭੈਣੀ ਸਾਹਿਬ ਵੱਜਾ ਅਮਨ ਦਾ ਨਗਾਰਾ ਸੀ।
ਤਕ ਕੇ ਨਜ਼ਾਰਾ ਗਿਆ ਕਿਸੇ ਤੋਂ ਨਾ ਝੱਲਿਆ।
ਓਸ ਦਾ ਵਿਛੋੜਾ.........

———

# ਯਾਦ–ਟੱਪੇ

੧. ਹੰਝੂਆਂ ਦੀ ਜ਼ਬਾਨੀ ਏਂ,
ਗੁਰੂ ਪ੍ਰਤਾਪ ਦੀਆਂ ਯਾਦਾਂ ਦੀ ਕਹਾਣੀ ਏ।

੨. ਬੇਰੀਆਂ ਨੂੰ ਬੇਰ ਲਗੇ,
ਯਾਦਾਂ ਤੇਰੀਆਂ ਦੇ, ਸਾਡੇ ਅੰਦਰੀਂ ਢੇਰ ਲਗੇ

੩. ਸੁੰਞੀ ਦੁਨੀਆਂ ਕਰ ਗਏ ਓ,
ਭੁਲ ਅਸੀਂ ਸਕਦੇ ਨਹੀਂ, ਉਪਕਾਰ ਜੋ ਕਰ ਗਏ ਓ।

੪. ਕੁਝ ਉਸਰਦੀ ਬਣਦੀ ਨਹੀਂ,
ਛੱਡ ਗਏ ਓ ਜਿਸ ਦਿਨ ਦੇ, ਰਹੀ ਸੁਧ ਬੁਧ ਤਨ ਦੀ ਨਹੀਂ।

੫. ਸਾਡੀ ਸੁਰਤ ਭੁਲਾ ਗਏ ਓ,
ਸੁਲਗਦੀ ਰਹੇਗੀ ਸਦਾ, ਅਗ ਸੀਨਿਆਂ 'ਚ ਲਾ ਗਏ ਓ।

੬. ਚੰਨ ਬਦਲੀ 'ਚ ਲੁਕ ਗਿਆ ਏ,
ਚਸ਼ਮਾਂ ਪਿਆਰਾਂ ਦਾ ਅੱਖਾਂ ਸਾਹਮਣੇ ਸੁਕ ਗਿਆ ਏ।

੭. ਅਸਾਂ ਜਾਤੀ ਸਾਰ ਨਹੀਂ,
ਤੇਰੀਆਂ ਬਖਸ਼ਸ਼ਾਂ ਦਾ ਕੋਈ ਪਾਰਾਵਾਰ ਨਹੀਂ।

# ਤੇਰੀ ਤਸਵੀਰ

ਤੇਰੀ ਤਸਵੀਰ ਮੇਰੀ ਨਜ਼ਰ ਵਿਚ ਐਸੀ ਸਮਾਈ ਏ।
ਜਿਵੇਂ ਕਿ ਅੱਖ ਦੀ ਪੁਤਲੀ ਵਿਚ ਭਰੀ ਕਾਲੀ ਸਿਆਹੀ ਏ।

ਜਿਵੇਂ ਨਾੜਾਂ ਦੇ ਵਿਚ ਹੈ ਖ਼ੂਨ ਤੇ ਉਸ ਖ਼ੂਨ ਵਿਚ ਲਾਲੀ,
ਤਿਵੇਂ ਰਹਿਮਤ ਤੇਰੀ ਮੈਨੂੰ ਇਹ ਰੰਗੀਨੀ ਪੁਚਾਈ ਏ।

ਜਿਵੇਂ ਸਾਰੀ ਬਨਪਤ ਵਿਚ ਰਚੀ ਏ ਹਰ ਸੂ ਹਰਿਆਲੀ,
ਮੇਰੇ ਹਰ ਰੋਮ ਵਿਚ ਮੇਰੇ ਖੁਦਾ ਤੇਰੀ ਖ਼ੁਦਾਈ ਏ।

ਜਿਵੇਂ ਬਰਸਾਤ ਵਿਚ ਧਰਤੀ ਨੂੰ ਬਰਖਾ ਤ੍ਰਿਪਤ ਕਰ ਦੇਵੇ,
ਤਿਵੇਂ ਤੇਰੇ ਕਰਮ ਸਦਕਾ ਹੀ ਦਿਲ ਨੂੰ ਸ਼ਾਂਤ ਆਈ ਏ।

ਤੇਰੀ ਮੁਸਕਾਨ ਹਰ ਇਨਸਾਨ ਦੀ ਕਲਿਆਨ ਦਾਤੀ ਸੀ,
ਤੇਰੇ ਬਚਨਾਂ ਗੁਨਾਹਗਾਰਾਂ ਦੀ ਝੱਟ ਮੁਕਤੀ ਕਰਾਈ ਏ।

ਕਰਾਂ ਕੀਕਰ ਬਿਆਂ ਇਹਸਾਨ ਜੋ ਮੇਰੇ ਤੇ ਕੀਤੇ ਨੇ,
ਨਿਗਾਹੇ ਮਿਹਰ ਨੇ ਬੱਸ ਮੌਤ ਦੀ ਚਿੰਤਾ ਮੁਕਾਈ ਏ।

ਤੇਰੀ ਤਸਵੀਰ ਮੇਰੀ ਨਜ਼ਰ ਵਿਚ ਐਸੀ ਸਮਾਈ ਏ,
ਜਿਵੇਂ ਕਿ ਅੱਖ ਦੀ ਪੁਤਲੀ ਵਿਚ ਭਰੀ ਕਾਲੀ ਸਿਆਹੀ ਏ।

## ਹਾਲਤੇ—ਜ਼ਾਰ

ਕੋਮਲ ਭਾਵ ਮੇਰੇ ਅਜ ਤਾਈਂ,
ਪਥਰਾਂ ਸੰਗ ਟਕਰਾਏ।
ਰੂਹ ਮੇਰੀ ਨੂੰ ਸਾਰੀ ਉਮਰਾਂ,
ਉਭੇ ਸਾਹ ਹੀ ਆਏ।

ਸਹਿਰਾਵਾਂ ਵਿਚ ਸੱਸੀ ਬਣਕੇ,
ਚਾਹਤ ਮੇਰੀ ਭਟਕੀ।
ਕਿਤੇ ਨ ਚੈਣ ਦਾ ਪੁੰਨੂੰ ਮਿਲਿਆ,
ਹਿਜਰ ਸੂਲੀ ਤੇ ਲਟਕੀ।

—੪—

# ਜੀਵਨ ਦਾ ਮੁਲ

ਕਹਿੰਦੇ ਨੇ ਇਨਸਾਨ ਦੀ ਜ਼ਿੰਦਗੀ,
ਇਕ ਬੁਲਬਲੇ ਪਾਨੀ ਦਾ ।
ਕੌਡੀ ਮੁਲ ਨਹੀਂ ਮੋਇਆਂ ਪਿਛੋਂ,
ਸੁੰਦਰ ਏਮ ਜਵਾਨੀ ਦਾ ।
ਵਿਚ ਚੁਰਾਹੇ ਫੁਟਨਾਂ ਇਕ ਦਿਨ,
ਹੱਡ ਮਾਸ ਦਾ ਢਾਂਚਾ ਇਹ ।
ਸਹਿਣਾਂ ਪੈਣੈ ਸਰਪਰ ਸੱਜਣਾ,
ਸਭ ਨੂੰ ਮੌਤ ਤਮਾਂਚਾ ਇਹ ।
ਸਾਕ ਸੈਣ ਰੋ ਰੋ ਕੇ ਆਪੇ,
ਆਖਰ ਚੁਪ ਕਰ ਜਾਵਣ ਗੇ ।
ਮੋਇਆਂ ਨਾਲ ਨਹੀਂ ਮਰਿਆਜਾਂਦਾ
ਇਹ ਕਹਿ ਦਿਲ ਪਰਚਾਵਨ ਗੇ ।
ਸਾਲ ਦੋ ਸਾਲਾਂ ਬਾਦ ਕਿਸੇ ਨਾ,
ਨਾਮ ਤੇਰਾ ਫਿਰ ਲੈਣਾ ਏਂ ।
ਮਿਲਖ ਜ਼ਮੀਨਾਂ ਸਾਂਭ ਲੈਣ ਗੇ,
ਟੂਮ ਖ਼ਜਾਨਾਂ ਗਹਿਣਾਂ ਏ ।

ਐਪਰ ਕੌਮ ਵਤਨ ਦੀ ਖਾਤਰ,
ਜੇ ਕੋਈ ਕੁਝ ਕਰਦਾ ਏ ।
ਦੁਖੀਆਂ ਦੇ ਦੁਖ ਦੂਰ ਕਰਨ ਲਈ,
ਜੇ ਕੋਈ ਦੁਖੜੇ ਜਰਦਾ ਏ ।
ਮਿਟ ਜਾਵਣ ਜੋ ਆਨ ਦੇ ਬਦਲੇ,
ਹਸ਼ਰ ਤੀਕ ਉਹ ਜੀਂਦੇ ਨੇ।
ਮਾਰਨ ਵਾਲੈ ਕੌਣ ਉਹਨਾਂ ਨੂੰ,
ਜੋ ਜਾਮ ਸ਼ਹੀਦੀ ਪੀਂਦੇ ਨੇ।
ਜਗ ਉਹਦਾ ਜੋ ਜਗ ਦੀ ਖਾਤਰ,
ਨੀਹੀਂ ਬਾਲ ਚਿਨਾ ਦੇਵੇ।
ਧਰਮ ਦੇ ਬਦਲੇ ਨਾਲ ਆਰਿਆਂ,
ਸੁੰਦਰ ਸੀਸ ਚਿਰਾ ਦੇਵੇ।
ਤੋਪਾਂ ਮੂਹਰੇ ਅਣਖੀਲਾ ਕੋਈ,
ਸੀਨਾ ਤਾਣ ਖਲੋਂਦਾ ਏ।
ਬੰਦ ਬੰਦ ਕਟਵਾ ਕੇ ਸਾਰੇ,
ਸੀ ਕਰਦਾ ਨਾ ਰੋਂਦਾ ਏ।

ਮੌਤੋਂ ਡਰ ਡਰ ਭਜਦੇ ਨੇ ਜੋ,
ਬਿਨ ਮੌਤੋਂ ਨਿਤ ਮਰਦੇ ਨੇ।
ਜਿਨ੍ਹਾਂ ਸੀਸ ਤਲੀ ਤੇ ਧਰਿਆ,
ਮੌਤ ਉਹੋ ਸਰ ਕਰਦੇ ਨੇ।
ਛੱਟੇ ਮਾਰ ਜੋ ਖ਼ੂਨ ਅਪਣੇ ਦੇ,

ਕੌਮਾਂ ਤਾਈਂ ਜਗਾ ਜਾਵਨ ।
ਸਜਦੇ ਕਰੇ ਜਹਾਨ ਉਹਨਾਂ ਨੂੰ,
ਜੋ ਜਾਨ ਦੀ ਬਾਜ਼ੀ ਲਾ ਜਾਵਨ ।
ਥਿਰ ਨਹੀਂ ਰਹਿਣਾ ਜੇ ਇਹ ਭਾਂਡਾ,
ਤਾਂ ਦੇਸ਼ ਧਰਮ ਲਈ ਲਾ ਦਈਏ ।
ਕੌਮ ਦੇ ਮਹਿਲ ਦੀ ਕੰਧ ਵਿਚ ਅਪਣੇ,।
ਨਾਂ ਦੀ ਇੱਟ ਟਿਕਾ ਦਈਏ

--0--

# ਦਿਲ ਦਰਿਆ

ਸੌਣ ਮਹੀਨੇ ਦਿਲ ਦਰਿਆਵੀਂ,
ਚੜ੍ਹੀਆਂ ਚਾਹਤ ਕਾਂਗਾਂ।

ਵੇਖ ਘਟਾ ਫਿਰ ਮਚਲ ਪਈਆਂ ਨੇ,
ਦੀਦ ਤੇਰੀ ਦੀਆਂ ਤਾਂਘਾਂ।

ਮਸਤ ਪਵਨ ਅਜ ਨਾਲ ਖ਼ੁਮਾਰਾਂ,
ਝੋਲੀ ਭਰਦੀ ਜਾਵੇ।

ਬਿਜਲੀ ਚਮਕ ਚਮਕ ਪਈ ਤੇਰੀ,
ਯਾਦ ਹੋਰ ਲਿਸ਼ਕਵੇ।

# ਸਾਵਨ ਸੁਹਾਵਣਾ

ਉਠੀਆਂ ਘਟਾਵਾਂ, ਆਈਆਂ ਮਸਤ ਹਵਾਵਾਂ,
ਹੋਈਆਂ ਮਸਤ ਫ਼ਿਜ਼ਾਵਾਂ, ਜਿੰਨਾਂ ਖੀਵਿਆਂ ਬਨਾਵਣਾ।
ਉਤਰਦੀ ਏ ਬੂੰਦਾ ਬਾਂਦੀ, ਢਲੀ ਹੋਈ ਜਿਵੇਂ ਚਾਂਦੀ,
ਗਗਨਾਂ ਚੋਂ ਤੁਰੀ ਆਂਦੀ, ਵਾਹ ਬਈ ਸਾਵਣਾ।
ਰਸ ਰਸ ਹੋਇਆ ਮਨ, ਭਰਿਆ ਖੁਮਾਰੀ ਤਨ,
ਜਾਪਦਾ ਏ ਖੇਤ ਬਨ, ਸਵਰਗ ਹੋ ਜਾਵਣਾ
ਭੁਲ ਗਈਆਂ ਲੋਆਂ, ਕਿਤੋਂ ਆਈਆਂ ਖੁਸ਼ਬੋਆਂ,
ਨਾਲ ਖੁਸ਼ੀ ਦੀਆਂ ਸੋਆਂ, ਲਿਆਇਆ ਸਾਵਣ ਸੁਹਾਵਣਾ।
ਧਰਤੀਓਂ ਧੋਪੀ ਧੂੜ, ਹੋਈ ਏ ਕਰੋਪੀ ਦੂਰ,
ਹੋਕੇ ਮਖ਼ਮੂਰ, ਮੋਰਾਂ ਮਲਿਹਾਰ ਗਾਵਣਾ।
ਵਸਿਆ ਏ ਮੂਹਲਾ ਧਾਰ, ਟੋਏ ਟੋਭੇ ਦਿਤੇ ਤਾਰ,
ਘਟਾ ਦੀ ਕਤਾਰ ਹੁਣੇ ਫੇਰ ਫੇਰਾ ਪਾਵਣਾ।
ਵੱਗੀ ਪੁਰਵਾਈ, ਜਿਨ੍ਹੇ ਦਿਤੀ ਏ ਦੁਹਾਈ,
ਲੋਕੋ ਵਰਖਾ ਮੈਂ ਲਿਆਈ, ਜਿੰਨ੍ਹੇ ਜਗ ਨੂੰ ਵਸਾਵਣਾ।
ਹਰੇ ਭਰੇ ਹੋਏ ਖੇਤ, ਖੁਲ੍ਹਿਆ ਏ ਰੱਬੀ ਭੇਤ,
ਦੁਖ ਸੁਖ ਦੇਸੀ ਮੇਟ ਸਾਵਣ ਸੁਹਾਵਣਾ।

ਚਿਰਾਂ ਪਿਛੋਂ ਸਖੀਆਂ ਰਲ, ਕਰ ਦੀਆਂ ਦਿਲੀ ਗਲ,
ਤੁਰੀਆਂ ਨੇ ਰੁੱਖਾਂ ਵਲ, ਗਿੱਧਾ ਖੜਕਾਵਣਾ।
ਪੀਂਘ ਨੂੰ ਝੂਟਾਣ ਨਾਲੇ, ਪਈਆਂ ਸੋਹਣੇ ਗੀਤ ਗਾਣ,
ਜੋਬਨ, ਇਹ ਆਂਹਦੀਆਂ ਨੇ ਫੇਰ ਨਹੀਂ ਆਵਣਾ।
ਬਿਰਹਾ ਦੀ ਕੁੱਠੀ ਜਿਦ੍ਹਾ ਦਿਲ ਆਇਆ ਵਿਚ ਮੁੱਠੀ,
ਦਿਲੋਂ ਹੂਕ ਉਠੀ ਤਕ ਮੌਸਮ ਲੁਭਾਵਣਾ।
ਕਹੇ ਪਰਦੇਸੀ ਪੀਆ ਲਗਦਾ, ਨਹੀਂ ਮੇਰਾ ਜੀਆ,
ਤੇਰੇ ਬਿਨਾ ਵੈਰੀ ਥੀਆ ਸਾਵਣ ਸੁਹਾਵਣਾ।
ਮਸਤ ਹਵਾਓ ਜਾਓ ਪੀਆ ਨੂੰ ਲਿਆਓ ਮੇਰੀ,
ਆਸ ਨੂੰ ਪੁਜਾਓ ਹੋਰ ਦੇਰੀ ਨਹੀਂ ਲਾਵਣਾ।
ਬੜੇ ਦੁਖ ਝੱਲੇ ਚੈਣ ਆਂਵਦਾ ਨਾ ਕਿਸੇ ਗੱਲੇ,
ਟੇਗ ਨੇ ਅਵੱਲੇ ਬਸ ਓਸੇ ਨੇ ਬਚਾਵਣਾ।
ਰੁੱਤ ਮਨਮੋਹਣੀ ਉਕਾ ਲਗਦੀ ਨਾ ਸੋਹਣੀ ਮੇਨੂੰ,
ਬਦਲੇਗੀ ਹੋਣੀ (ਜਦੋਂ) ਓਸ ਮੁਖੜਾ ਦਿਖਾਵਣਾ।
ਪੀਆ ਘਰ ਆਵੇ ਠੰਢ ਕਾਲਜੇ 'ਚ ਪਾਵੇ,
ਮੁਕ ਜਾਣ ਪਛਤਾਵੇ ਲੱਗੇ ਮੌਸਮ ਸੁਹਾਵਣਾ।

o–o

# ਤ ਸੱ ਲੀ

ਮਨ ਮੇਰੇ ਕਿਤੇ ਛਲਕ ਨ ਜਾਏ,
ਸਬਰ ਤੇਰੇ ਦਾ ਕਾਸਾ।
ਪਿਆਰ ਤਪੱਸਿਆ ਬਣ ਜਾਏ ਨਾ,
ਦੁਨੀਆਂ ਲਈ ਤਮਾਸ਼ਾ।

ਲੋਹੇ ਵਾਂਗ ਤਪਾ ਕੇ ਸੀਨਾ,
ਸਹਿ ਲੈ ਦਿਲਾ ਹਥੌੜੇ।
ਉਫ਼ ਨ ਕਰ ਚਾਹੇ ਸਿਰ ਤੋਂ ਗੁਜ਼ਰਨ
ਸਣੇ ਸਵਾਰਾਂ ਘੋੜੇ।
ਰੋਂਦੈ ਦਿਲ ਤਾਂ ਰੋਣ ਦੇ ਅੰਦਰੋਂ,
ਬੁਲ੍ਹੀਆਂ ਤੇ ਰੱਖ ਹਾਸਾ।

ਦੁਖੜਿਆਂ ਦਰਦਾਂ ਦੇ ਤੁਹਫ਼ੇ,
ਝੋਲ ਪਸਾਰ ਪੁਆ ਲੈ।
ਐ ਦਿਲ ਆਸ ਦੇ ਬਾਜ਼ ਨੂੰ ਹਾਲੇ,
ਚਾਹਤ ਮਾਰ ਖੁਆ ਲੈ।
ਕਦੀ ਤਾਂ ਸੁਤੜੀ ਕਿਸਮਤ ਤੇਰੀ,
ਪਰਤ ਲਵੇਗੀ ਪਾਸਾ।

ਕੀਹ ਹੋਇਆ ਜੇ ਵਿਹੜੇ ਦੇ ਵਿਚ,
ਹੋਣੀ ਪੈਲਾਂ ਪਾਵੇ।
ਕੀਹ ਹੋਇਆ ਤੂਫਾਨਾਂ ਬੇੜੀ,
ਲੈ ਲਈ ਵਿਚ ਕਲਾਵੇ।
ਔਕੜਾਂ ਦੇ ਪੈਮਾਨੇ ਪੀਲੈ,
ਨ ਹੋ ਤੋਲਾ ਮਾਸਾ।

# ਮ ਜ ਬੂ ਰੀ ਆਂ

ਗ਼ਮ ਦੇ ਤੂਫ਼ਾਨਾਂ ਨੇ ਮੇਰੀ,
ਜ਼ਿੰਦਗੀ ਦੀ ਨਾਵ ਨੂੰ,
ਹਿਚਕੋਲਿਆਂ ਵਿਚ ਲੈ ਲਿਆ।
ਬਾਦਬਾਂ ਬੰਦਾ ਏ ਮੈਨੂੰ,
ਚੱਪੂਆਂ ਤੇ ਆਸ ਨਹੀਂ,
ਹਾਂ ਝੋਲਿਆਂ ਵਿਚ ਪੈ ਗਿਆ।

ਵਿਚ ਬਹਾਰਾਂ ਝੜ ਰਿਹਾ ਏ,
ਬੂਰ ਮੇਰੇ ਚੈਣ ਦੀ,
ਤਕਦੀਰ ਦਾ ਅਫ਼ਸੋਸ ਹੈ।
ਹੋਰ ਧੁੰਦਲਾ ਹੋ ਗਿਆ ਏ,
ਚਿਹਰਾ ਮੇਰੀ ਆਸ ਦੀ,
ਤਸਵੀਰ ਦਾ ਅਫ਼ਸੋਸ ਹੈ।

ਮੈਂ ਬੀਆਬਾਨਾਂ ਤੇ ਸਹਿਰਾਵਾਂ,
ਚ' ਭਟਕਾਂ ਰਾਤ ਦਿਨ,
ਕੋਈ ਵਾਹ ਨਹੀਂ।
ਭਰ ਗਈ ਝੋਲੀ ਮੇਰੀ,

ਕਲੀਆਂ ਦੀ ਥਾਂ ਖਾਰਾਂ,
ਦੇ ਸੰਗ, ਕੋਈ ਵਾਹ ਨਹੀਂ।

ਜਿੰਦ ਨਿਮਾਣੀ ਸਹਿਮ ਵਿਥਾਂ,
ਖੂੰਜਿਆਂ ਵਿਚ ਜਾ ਵੜੀ,
(ਪਰ) ਫਿਰ ਵੀ ਥੀਵੇ ਚੈਨ ਨਾ,
ਲਖ ਵਸੀਲੇ ਵਸਲ ਲਈ।
ਕੀਤੇ ਮੈਂ ਦਰ ਦਰ ਫਿਰ ਰਿਹਾ,
ਪਰ ਖ਼ੈਰ ਕਿਧਰੋਂ ਪੈਣ ਨਾ।

ਹੈਂ ਆਕਾਸ਼ੀ ਵੇਖਦਾ,
ਸਭ ਕੁਝ ਅਗਰ ਖ਼ਾਮੋਸ਼ ਹੈ,
ਖੋਰੇ ਕਿਉਂ ਲੈ ਸਾਰ ਨਾ।
ਕਰ ਨਹੀਂ ਸਕਦਾ ਜੇ ਕੁਝ,
ਤਾਂ ਮਿਹਰ ਕਰ ਅਮਰੀਕ ਤੇ,
ਦੁਖਾਂ ਦੀ ਕਰ ਭਰਮਾਰ ਨਾ।

# ਆਸ ਦੇ ਉਲਟ

ਆਸ਼ਾ ਸੀ ਕਿ ਤੇਰੀ ਮੇਰੀ,
ਉਲਫ਼ਤ ਇਕ ਮਿਸਾਲ ਬਣੇਗੀ।
ਨਵੀਂ ਉਲੀਕੀ ਜਾਊ ਕਹਾਣੀ,
ਝਾਕੀ ਲਾ ਮਿਸਾਲ ਬਣੇਗੀ।

ਸਾਡੀ ਏਸ ਮੁਹੱਬਤ ਵਿਚੋਂ,
ਉਸਰੇਗਾ ਇਕ ਨਵਾਂ ਸ਼ਿਵਾਲਾ।
ਪਿਆਰ ਵਿਰਖ ਦੇ ਥਲ ਕੋਈ,
ਲੈ ਸਕੇਗਾ ਸਾਹ ਸੁਖਾਲਾ।
ਸਾਡੇ ਦੂੰਹ ਹਿੱਕਾਂ ਦੀ ਧੜਕਣ,
ਜਗ ਦੇ ਦਿਲ ਦਾ ਖਿਆਲ ਬਣੇਗੀ।

ਤੇਰੇ ਹੀ ਉਦੇਸ਼ਾਂ ਉੱਤੇ, ਮਹਿਲ,
ਖਿਆਲੀ ਆਸਾਂ ਬਣਾਇਆ।
ਵਿੱਚੇ ਹੀ ਛਡ ਅਡ ਹੋ ਜਾਸੇਂ,
ਸੁਪਨਾ ਨਹੀਂ ਸੀ ਅਜ ਤਕ ਆਇਆ।
ਕੌਣ ਜਾਣੇ ਇਹ ਪ੍ਰੀਤ ਕਹਾਣੀ,
ਇਕ ਦਿਨ ਦੁਨੀਆਂ ਨਾਲ ਰਜੇਗੀ।

ਅਪਨਾਂ ਆਪ ਮਿਟਾ ਕੇ ਸਜਣਾਂ,
ਤੇਰੀ ਹਾਂ ਵਿਚ ਹਾਂ ਮਿਲਾਈ,
ਤਨ ਮਨ ਤੈਨੂੰ ਅਰਪਨ ਕੀਤਾ,
ਨ ਜਾਣਾ ਤੂ ਹੈਂ ਹਰਜਾਈ।
ਸੋਚਦੋਂ ਤੇਰੇ ਮੁਖ ਮੇਟਨ ਤੇ,
ਕੀਹ ਕੁਝ ਸਾਡੇ ਨਾਲ ਬਣੇਗੀ।
ਕਹਿੰਦਾ ਸੈਂ ਤੂੰ ਪ੍ਰੀਤ ਅਸਾਡੀ,
ਦੇਸੀ ਮੇਟ ਪੁਰਾਣੀਆਂ ਲੀਹਾਂ।
ਉਸਰੇਗਾ ਇਕ ਨਵਾਂ ਸ਼ਿਵਾਲਾ,
ਪ੍ਰੀਤ ਕਰੇਗੀ ਪੱਕੀਆਂ ਲੀਹਾਂ।
ਐਪਰ ਖਬਰ ਕੀ ਸੀ ਮੈਨੂੰ,
ਤੇਰੀ ਪ੍ਰੀਤ ਇਕ ਜਾਲ ਬਣੇਗੀ।

-8-

# ਕਵਿਤਾ ਮੇਰੀ ਨਜ਼ਰ ਵਿਚ

ਕਵਿਤਾ ਮੇਰਾ ਇਸ਼ਕ ਓ ਸਜਨਾ ਕਵਿਤਾ ਮੇਰਾ ਪਿਆਰ।
ਇਸ ਬਿਨ ਜ਼ਿੰਦਗੀ ਨਿਸਫਲ ਮੇਰੀ ਇਸ ਬਿਨ ਜੀਨਾਂ ਛਾਰ।

ਕਵਿਤਾ ਮੇਰੇ ਦਿਲ ਦੀ ਰਾਣੀ ਜਿਸ ਦਾ ਰੂਪ ਅਪਾਰ।
ਇਸ ਬਿਨ ਕੋਡੀ ਮੁਲ ਨਹੀਂ ਮੇਰਾ, ਇਸ ਬਿਨ ਜੀਵਨ ਭਾਰ।

ਕਵਿਤਾ ਬਿਰਹਨ ਰੋਗ ਦਾ ਦਾਰੂ, ਕਵਿਤਾ ਪ੍ਰਾਣ ਅਧਾਰ।
ਇਸ ਬਿਨ ਰੋਗ ਵਿਆਪਣ ਸੱਭੇ ਇਸ ਬਿਨ ਹਾਂ ਬੇਕਾਰ।

ਕਵਿਤਾ ਹਰ ਔਕੜ ਦੀ ਸਾਥਣ ਕਵਿਤਾ ਹੀ ਗ਼ਮਖ਼ਾਰ।
ਇਸ ਬਿਨ ਧੀਰ ਬਨ੍ਹਾਵੇ ਕਿਹੜਾ, ਸੁਣਦਾ ਕੋਣ ਪੁਕਾਰ।

ਕਵਿਤੈ ਹਰ ਸੁਪਨੇ ਦੀ ਸੀਮਾ, ਕਵਿਤਾ ਆਸ ਮੀਨਾਰ।
ਇਸ ਬਿਨ ਸੁਨੀ ਦੁਨੀਆਂ ਮੇਰੀ, ਇਸ ਲਿਨ ਘੋਰ ਅੰਧਾਰ।

———

# ਸੂਰਮੇ ਓਹੀ ਨੇ......

ਦੇਸ਼ ਖਾਤਰ ਮਰ ਮਿਟਣ ਵਾਲੇ,
ਅਮਰ ਹੋ ਜਾਣਗੇ।
ਲੋਕ ਕੁਰਬਾਨੀ ਉਹਨਾਂ ਦੀ,
ਦੇ ਤਰਾਨੇ ਗਾਣਗੇ।

ਜਾਨੋਂ ਪਿਆਰੇ ਵਤਨ ਤੇ ਅਜ,
ਸੰਕਟਾਂ ਦਾ ਦੌਰ ਹੈ।
ਸੂਰਮੇ ਓਹੀ ਨੇ ਜੋ ਹੱਸ,
ਹੱਸ ਸ਼ਹੀਦੀ ਪਾਣਗੇ।

ਜ਼ੱਰੇ ਜ਼ੱਰੇ ਦੇਸ਼ ਦੇ ਨੂੰ,
ਖੂਨ ਪਾ ਪਾ ਸਿੰਚਿਐ।
ਏਸ ਦੀ ਰਾਖੀ ਲਈ,
ਜਾਨਾਂ ਦੀ ਬਾਜ਼ੀ ਲਾਣਗੇ।

ਨੌਜਵਾਨਾਂ ਦੀ ਜਵਾਨੀ ਹੈ,
ਇਮਾਨਤ ਦੇਸ਼ ਦੀ।
ਲੋੜ ਵੇਲੇ ਇਹ ਇਮਾਨਤ,
ਦੇਸ਼ ਨੂੰ ਪਰਤਾਣਗੇ।